# ਤਰਕਸ਼ੀਲ ਸੁਸਾਇਟੀ ਪੰਜਾਬ

## ਰਜਿਸਟਰਡ

### ਦਾ ਤਰਜਮਾਨ






ਸਤੰਬਰ-ਅਕਤੂਬਰ '93

5/-


— ਮੰਨੋ......ਪਰ ਪਰਖ ਕੇ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..ਹੇਮ ਰਾਜ ਸਟੈਨੋ..........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਬੇੜੀ ਮੇਰੀ ਬੰਨ੍ਹੇ ਲਾਵੋ............

— ਖਰਲਵੀਰ —

ਬੇੜੀ ਮੇਰੀ ਬੰਨੇ ਲਾਵੋ ਕਈ ਘੁੰਮਣ ਘੇਰੀਆਂ।
ਢਹਿੰਦੇ ਹੋਏ ਦਿਲ ਤਾਈਂ ਦੇਂਦੀ ਹਾਂ ਦਲੇਰੀਆਂ।
ਕਾਵਾਂ ਰੌਲੀ ਵੈਰੀ ਪਾਉਂਦੇ ਗੱਲਾਂ ਕਰਨ ਬਥੇਰੀਆਂ।
ਨਾਲ ਮੇਰੇ ਜੋ ਬੀਤ ਰਹੀ ਹੈ ਸੁਣੋ ਗੱਲਾਂ ਮੇਰੀਆਂ।

ਚਾਅ ਜੋ ਵਿਆਹ. ਦੇ ਪਿਛੋਂ ਛੇਤੀ ਛੇਤੀ ਲਹਿ ਗਏ।
ਝੱਗੜੇ ਫਸਾਦ ਘਰ ਡੇਰਾ ਲਾਕੇ ਬਹਿ ਗਏ।
ਭੂਤ ਤੇ ਪਰੇਤ ਚਲ ਇੰਡੀਆ ਤੋਂ ਆਏ ਨੇ।
ਕੁੱਟਣੇ ਲਈ ਸਾਈਂ ਬਾਬੇ ਡੰਡਾ ਫੜ ਬਹਿ ਗਏ।
ਭੰਨੇ ਜਾਂਦੇ ਮੇਰੇ ਹੱਡ ਢੂੰਡੇ ਜਾਂਦੇ ਨਵੇਂ ਪੱਜ।
ਲੱਗਾ ਪਛਤਾਵਾ ਮੈਨੂੰ ਕਿਉਂ ਲਈਆਂ ਫੇਰੀਆਂ।
ਬੇਡੀ ਮੇਰੀ ਬੰਨੇ ਲਾਵੋ ... ... ... ...

ਕਿਰਸਾਂ ਦੇ ਨਾਲ ਪੈਸਾ ਜਿਹੜਾ ਮੈਂ ਬਚਾਇਆ ਸੀ।
ਬੱਚਿਆਂ ਦੇ ਮੂੰਹੋਂ ਖੋਹਕੇ ਪਤੀ ਨੇ ਗਵਾਇਆ ਸੀ।
ਭੁੱਖਾਂ ਨਾਲ ਮਾਰਿਆ ਏਹ ਸਹੁਰਾ ਘਰ ਰੱਜੇ ਨਾਹੀਂ।
ਪੇਕਿਆਂ ਦਾ ਪੈਸਾ ਕੱਢ, ਤਾਉਣੀ ਲਾ ਸੁਣਾਇਆ ਸੀ
ਪੈਨੀ ਵੀ ਮੈਂ ਨਹੀਉ ਦੇਣੀ ਲਾ ਲਾ ਜ਼ੋਰ ਜ਼ਾਬਰਾ ਵੇ
ਹੱਥੋ ਪਾਈ ਹੋਈ ਸਾਡੀ ਢਹਿ ਗਈਆਂ ਨੇ ਢੇਰੀਆਂ।
ਬੇੜੀ ਮੇਰੀ ਬੰਨੇ ਲਾਵੋ ... ... ... ...

ਪਿੰਡੇ ਉਤੇ ਲਾਸ਼ਾਂ ਪਈਆਂ ਕਹਿੰਦੀਆਂ ਕਹਾਣੀਆਂ।
ਸਾਰੀਆਂ ਗਵਾਹੀਆਂ ਏਹੋ ਨਵੀਆਂ ਪੁਰਾਣੀਆਂ।
ਬੰਨ੍ਹਿਆ ਕਾਨੂੰਨਾਂ ਮੈਨੂੰ ਉਮਰਾਂ ਦੀ ਕੈਦ ਵਿਚ।
ਹਾਲਤਾਂ ਜੋ ਮੇਰੀਆਂ ਨਾ ਜੱਜਾਂ ਨੇ ਪਛਾਣੀਆਂ।
ਇਕ ਜੇਹਲੋ ਛੁੱਟੀ ਦੂਜੀ ਕੈਦ ਵਿਚ ਫਸ ਗਈ।
ਜ਼ਿੰਦਗੀ ਦੇ ਰਾਹਾਂ ਵਿਚ ਸੂਲਾਂ ਹੈ ਖਲੇਰੀਆਂ।
ਬੇੜੀ ਮੇਰੀ ਬੰਨੇ ਲਾਵੋ ... ... ... ...

ਮੈਂ ਕਿਹੜਾ ਖੂਨ ਕੀਤਾ ਭੈਣਾਂ ਸੱਚ ਬੋਲਿਆ।
ਹੱਕ ਦੀ ਅਵਾਜ਼ ਨੇ ਹੈ ਸੱਚ ਨੂੰ ਫਰੋਲਿਆਂ।
ਦੱਸੋ ਇਨਸਾਫ ਕਿਥੇ ਪੁਛਿਆ ਏ ਹਾਕਮਾਂ ਨੂੰ।
ਹਨੇਰ ਕਾਹਨੂੰ ਚਾਨਣੀ ਦੀ ਤੱਕੜੀ ਚ ਤੋਲਿਆ।
ਤੱਕੋ ਤੱਕੋ ਡੂੰਘੀਆਂ ਏਹ ਨਜ਼ਰਾਂ ਦੇ ਨਾਲ ਤੱਕੋ।
ਆਜ਼ਾਦ ਕਰੋ ਭੈਣ ਸਾਡੀ ਲਾਈਆਂ ਕਾਹਨੂੰ ਦੇਰੀਆਂ
ਬੇੜੀ ਮੇਰੀ ਬੰਨੇ ਲਾਵੋ ਕਈ ਘੁੰਮਣ ਘੇਰੀਆਂ।
ਢਹਿੰਦੇ ਹੋਏ ਦਿਲ ਤਾਈ ਦੇਂਦੀ ਹਾਂ ਦਲੇਰੀਆਂ।

**ਫੁੱਟ ਨੋਟ** :- ਕਵਿਤਾ ਦਾ ਪ੍ਰੇਰਣਾ ਸਰੋਤ ਇੰਗਲੈਂਡ ਵਾਸੀ ਕਿਰਨ ਬਾਲਾ ਹੈ, ਜਿਸ ਨੇ ਪਤੀ ਦੇ ਜ਼ੁਲਮਾਂ ਤੋਂ ਸਤ ਕੇ ਉਸ ਦਾ ਕਤਲ ਕੀਤਾ। ਅਦਾਲਤ ਨੇ ਉਸ ਨੂੰ ਸਜ਼ਾ ਸੁਣਾਈ ਸੀ ਪਰ ਜਾਗਰੂਕ ਔਰਤਾਂ ਦੀ ਲਾਮਬੰਦੀ ਨੇ ਉਸ ਨੂੰ ਰਿਹਾ ਕਰਵਾਇਆ। ਮਾਰ ਕੁਟਾਈ ਕਰਦੇ ਪਤੀ ਵਿਚ ਕਹਿੰਦੇ ਹਨੂੰਮਾਨ ਆਉਂਦਾ ਸੀ।


# ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)
ਚਰਨਜੀਤ ਸਿੰਘ ਪਟਵਾਰੀ, ਭਵਾਨੀਗੜ੍ਹ

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮੈਹਿਣਾ ਚੌਂਕ ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਪ੍ਰਕਾਸ਼ਿਤ ਕੀਤਾ।


★ ★

ਸੰਪਾਦਕੀ : ਹੜ੍ਹਾਂ ਲਈ 'ਕੁਦਰਤ ਨਾਲੋਂ'

## ਦੂਰ ਪ੍ਰਬੰਧ ਵਧੇਰੇ ਦੋਸ਼ੀ

ਪੰਜਾਬ ਵਿਚ ਪਿਛਲੇ ਮਹੀਨੇ ਆਏ ਹੜ੍ਹਾਂ ਕਾਰਣ ਹੋਈ ਤਬਾਹੀ ਲਈ 'ਕੁਦਰਤ ਦੀ ਕਰੋਪੀ' ਨਾਲੋਂ ਰਾਜ ਦਾ ਦੂਰ ਪ੍ਰਬੰਧ ਵਧੇਰੇ ਦੋਸ਼ੀ ਹੈ। ਸਰਕਾਰੀ ਮਹਿਕਮੇ ਆਪਣੀ ਕੁੰਭਕਰਨੀ ਨੀਂਦ ਵਿਚੋਂ ਉਸੇ ਵੇਲੇ ਜਾਗਦੇ ਹਨ ਜਦ ਭਾਰੀ ਜਦ ਭਾਰੀ ਤਬਾਹੀ ਹੋ ਚੁੱਕੀ ਹੁੰਦੀ ਹੈ। ਉਂਝ ਥੋੜੀ ਬਹੁਤੀ ਤਬਾਹੀ ਤਾਂ ਇਹਨਾਂ ਲਈ ਸਰਸਰੀ ਜਿਹੀ ਗੱਲ ਹੁੰਦੀ ਹੈ ਤੇ ਪ੍ਰਸ਼ਾਸ਼ਨ ਨੂੰ ਇਸਦੀ ਪ੍ਰਵਾਹ ਵੀ ਨਹੀਂ ਹੁੰਦੀ। ਮੀਹਾਂ ਸਮੇਂ ਸੀਵਰੇਜ ਦਾ ਪਾਨੀ ਘਰਾਂ ਅੰਦਰ ਵੜਕੇ ਨਿੱਕੇ-ਮੋਟੇ ਨੁਕਸਾਨ ਤਾਂ ਕਰਦਾ ਹੀ ਰਹਿੰਦਾ ਹੈ। ਭਾਵੇਂ ਇਸ ਕਾਰਨ ਫ਼ੈਲੀਆਂ ਬੀਮਾਰੀਆਂ ਨਾਲ ਅਨੇਕਾਂ ਜਾਨਾਂ ਚਲੀਆਂ ਜਾਣ, ਇੰਨ੍ਹਾਂ ਮਹਿਕਮਿਆਂ ਲਈ ਇਹ ਨਿੱਕੀ ਮੋਟੀ ਹੀ ਗੱਲ ਹੁੰਦੀ ਹੈ ਰਾਮਪੁਰੇ ਅੰਦਰ ਸੀਵਰੇਜ਼ ਦਾ ਗੰਦਾ ਪਾਣੀ ਵਾਟਰ ਸਪਲਾਈ ਦੀਆਂ ਪਾਇਪਾਂ ਰਾਹੀਂ ਹੋ ਕੇ ਘਰ ਘਰ ਪਹੁੰਚ ਗਿਆ। ਅਤੇ ਲੋਕ ਅੰਤੜੀਆਂ ਤੇ ਪੇਟ ਦੇ ਦਰਦਾਂ ਕਾਰਨ ਕਰਾਹੁੰਣ ਲੱਗੇ। ਬੀਮਾਰੀ ਫੈਲਨ ਤੋਂ ਬਾਅਦ ਹੀ ਸਿਹਤ ਵਿਭਾਗ ਨੇ ਮਮੂਲੀ ਜਿਹੀ ਹਰਕਤ ਕੀਤੀ।

ਅਜਿਹਾ ਹੀ ਵਾਪਰਿਆ ਪਹਿਲਾਂ ਹੀ ਮਾਨਸਿਕ ਸੰਤਾਪ ਤੋਂ ਅੱਕੇ ਪੰਜਾਬੀਆਂ ਨਾਲ। ਹੜ੍ਹਾਂ ਦਾ ਕਾਰਨ ਸਰਕਾਰ ਤਾਂ ਇਹ ਐਲਾਨ ਕਰ ਰਹੀ ਹੈ ਕਿ ਅਚਾਨਕ ਪਏ ਬਹੁਤੇ ਮੀਂਹ ਹਨ ਅਤੇ ਕੁਦਰਤ ਦੀ ਕਰੋਪੀ ਹੈ। ਪ੍ਰੰਤੂ ਸਰਕਾਰੀ ਬਿਆਨਾਂ ਦੇ ਉਲਟ ਸ਼ੀਸਵਾ ਨਦੀ [ਰੋਪੜ] ਅਤੇ ਵੱਡੀ ਨਦੀ [ਪਟਿਆਲਾ] ਵਿਚ ਹੜ੍ਹ ਆਉਣ ਦੇ ਕਾਰਨ ਸ਼ਪਸਟ ਅਖਬਾਰਾਂ ਵਿਚ ਨੰਗੇ ਕੀਤੇ ਜਾ ਚੁੱਕੇ ਹਨ। ਭਾਖੜੇ ਦੀਆਂ ਬਰਾਂਚਾਂ ਅੰਦਰ ਬਿਨਾਂ ਕਿਸੇ ਅਗਾਊਂ ਸੂਚਨਾ ਦੇ ਛੱਡਿਆ ਵਾਧੂ ਪਾਣੀ ਇਸਦੇ ਥਾਂ ਥਾਂ ਟੁੱਟਣ ਦਾ ਕਾਰਨ ਬਣਿਆ ਜਿਸਨੇ ਰੋਪੜ ਵਿਚ ਅਤੇ ਪਟਿਆਲੇ ਅੰਦਰ ਭਾਰੀ ਤਬਾਹੀ ਮਚਾਈ ਅਤੇ ਲੋਕਾਂ ਨੂੰ ਅਚਾਨਕ ਆ ਦੱਬਿਆ। ਇਸਤੋਂ ਇਲਾਵਾ ਫਿਰ ਇਹਨਾਂ ਨਦੀਆਂ [ਬਰਸਾਤੀ] ਦਾ ਡਰੇਨੇਜ ਵਿਭਾਗ ਵਲੋਂ ਵਹਾਅ ਲਈ ਉਚਿਤ ਪ੍ਰਬੰਧ ਨਾ ਕਰਨਾ। ਪਟਿਆਲਾ ਦੀ ਵੱਡੀ ਨਦੀ ਬਰਸਾਤਾਂ ਸਮੇਂ ਅਕਸਰ ਨੁਕਸਾਨ ਕਰਦੀ ਰਹਿੰਦੀ ਹੈ ਤਾਂ ਫਿਰ ਇਸਦਾ ਪੱਕਾ ਪ੍ਰਬੰਧ ਕਿਉਂ ਨਾ ਕੀਤਾ ਗਿਆ? ਇਸ ਨੂੰ ਡੂੰਘਾ ਕਰਨਾ ਅਤੇ ਇਸਦੇ ਕੰਢੇ, ਅਜੇ ਵੀ ਧੁੱਸੀ ਬੰਨ੍ਹ ਹੀ ਹਨ, ਨੂੰ ਕੰਕਰੀਟ ਨਾਲ ਪੱਕਿਆਂ ਕਿਉਂ ਨਹੀਂ ਕੀਤਾ ਗਿਆ? ਜਿੰਨ੍ਹਾਂ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਉਸਦੇ 20% ਨਾਲ ਇਹ ਪ੍ਰਬੰਧ ਕੀਤਾ ਜਾ ਸਕਦਾ ਸੀ। ਸਰਕਾਰ ਲੋਕਾਂ ਤੋਂ ਭਾਰੀ ਫ਼ੰਡ ਅਨੇਕਾਂ ਢੰਗਾਂ ਨਾਲ ਇਕੱਤਰ ਕਰਦੀ ਹੈ ਜਦ ਉਹ ਲੋਕਾਂ ਦੇ ਜਾਨੀ ਅਤੇ ਮਾਲੀ ਨੁਕਸਾਨ ਦੀ ਜਿੰਮੇਵਾਰੀ ਤੋਂ ਹੀ ਭੱਜ ਲਵੇ ਫਿਰ ਇਨ੍ਹਾਂ ਦਾ ਬਾਲੀਵਾਰਸ ਹੀ ਕੌਣ ਹੈ? ਸ਼ੀਸਵਾ ਨਦੀ ਦੇ ਬਹਾਅ ਵਾਲੀ ਭੂੰਮੀ ਉਪਰ ਰੱਜੇ ਪੁੱਜੇ ਲੋਕਾਂ ਦੇ ਕਬਜ਼ੇ ਕਿਸ ਕਰਵਾਏ?

ਜੇ ਮਹਾਰਾਜਾ ਪਟਿਆਲਾ ਨੂੰ ਪਟਿਆਲੇ ਦੇ ਲੋਕਾਂ ਦਾ ਖਾਸ ਹੀ ਫਿਕਰ ਹੈ ਅਤੇ ਵੱਡੀ ਨਦੀ ਤੇ 'ਨੱਥ ਚੂੜੇ' ਦਾ ਚੜ੍ਹਾਵਾ ਚਾੜ੍ਹਕੇ ਲੋਕਾਂ ਦੀ ਤਬਾਹੀ ਬਚ ਸਕਦੀ ਹੈ ਤਾਂ ਇਹ ਮੀਹਾਂ ਦੇ ਸ਼ੁਰੂ ਵਿਚ ਹੀ ਕਿਉਂ ਨਹੀਂ ਚੜ੍ਹਾ ਦਿੰਦਾ। ਇਹ ਪਟਿਆਲੇ ਦੇ ਲੋਕਾਂ ਨਾਲ ਕੋਝਾ ਮਜਾਕ ਹੈ। ਅੰਧਵਿਸ਼ਵਾਸ ਦੀ ਜਿਲਣ ਚੋਂ ਉਪਰ ਉਠ ਚੁੱਕੇ ਲੋਕਾਂ ਵਲੋਂ ਇਸਤੇ ਭਾਰੀ ਟਿਪਣੀਆਂ ਹੋਈਆਂ ਹਨ। 'ਰਾਜੇ ਨੂੰ ਸਰਕਾਰੀਆ ਅਤੇ ਲੋਕ ਵਿਰੋਧੀ ਗਰਦਾਨਿਆਂ ਗਿਆ ਹੈ। ਲੋਕਾਂ ਦੀ ਇਸ ਤਬਾਹੀ ਦੀ ਪੂਰੀ ਦੀ ਪੂਰੀ ਜਿੰਮੇਵਾਰੀ ਸਰਕਾਰ ਸਿਰ ਆਉਂਦੀ ਹੈ। ਸਰਕਾਰ ਦਾ ਡਰੇਨੇਜ਼ ਵਿਭਾਗ ਇਸ ਲਈ ਪੂਰਨ ਰੂਪ ਵਿਚ ਦੋਸ਼ੀ ਹੈ।

# ਨੱਥ ਤੇ ਚੂੜੇ ਦਾ ਪਰਪੰਚ

—ਰਣਧੀਰ ਗਿੱਲਪੱਤੀ—

ਇਸ ਸਾਲ ਜੁਲਾਈ ਦੇ ਦੂਸਰੇ ਹਫਤੇ ਪੰਜਾਬ ਵਿਚ ਆਏ ਭਿਆਨਕ ਹੜ੍ਹਾਂ ਨੇ ਭਾਰੀ ਜਾਨੀ ਤੇ ਮਾਲੀ ਨੁਕਸਾਨ ਕੀਤਾ ਹੈ । ਹੜ੍ਹਾਂ ਲਈ ਜਿੰਮੇਵਾਰ ਕਾਰਨਾਂ-ਡਰੇਨਾਂ ਦੀ ਸਫਾਈ ਨਾ ਹੋਣਾ, ਧੁੱਸੀ ਬੰਨ੍ਹਾਂ ਦੀ ਕਾਗਜੀ ਮੁਰੰਮਤ ਅਤੇ ਹਾਈਡਲ ਡੈਮਾਂ ਵਿਚੋਂ ਬਿਨਾਂ ਲੋਕਾਂ ਨੂੰ ਸੂਚਿਤ ਕੀਤੇ ਪਾਣੀ ਛੱਡਣ ਦੀ ਕਾਰਵਾਈ-ਨੇ ਸਰਕਾਰ ਦਾ ਲੋਕਾਂ ਨੂੰ ਕੁਦਰਤੀ ਆਫਤਾਂ ਤੋਂ ਬਚਾਉਣ ਪ੍ਰਤੀ ਗੈਰਜਿੰਮੇਵਾਰ ਰਵੱਈਆ ਬੇਪੜਦ ਕੀਤਾ ਹੈ । ਇਸ ਤੋਂ ਵੀ ਅੱਗੇ ਹੜ੍ਹ ਆ ਜਾਣ ਦੀ ਸੂਰਤ ਵਿਚ ਬਚਾਓ ਉਪਰਾਲੇ ਕਰਨ ਦੇ ਫੋਕੇ ਬਿਆਨਾਂ ਸਦਕਾ ਪ੍ਰਸ਼ਾਸ਼ਨਿਕ ਅਮਲੇ ਦੀ "ਲੋਕਾਂ ਦੇ ਸੇਵਕ" ਹੋਣ ਦੀ ਅਸਲੀਅਤ ਦਾ ਵੀ ਮੁਲੰਮਾ ਲਹਿ ਗਿਆ ਹੈ ।

ਲੋਕਾਂ ਨੂੰ ਹੜ੍ਹਾਂ ਨਾਲ ਹੋਈ ਤਬਾਹੀ ਦੇ ਅਸਲੀ ਕਾਰਨਾਂ ਤੋਂ ਅਣਜਾਣੇ ਰੱਖਣ ਲਈ ਇਸ ਸਾਰੀ ਆਫਤ ਦਾ ਜਿਲਾ "ਰੱਬ" ਸਿਰ ਸੁੱਟਣ ਦੀਆਂ ਵੀ ਚਾਲਾਕ ਲੋਕਾਂ ਵੱਲੋਂ ਸੁਚੇਤ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ। ਇਸ ਮਾਮਲੇ ਵਿਚ ਪਟਿਆਲਾ ਦੇ ਰਾਜ ਘਰਾਣੇ ਦਾ ਮੌਜੂਦਾ ਮੁਖੀ ਮਹਾਰਾਜਾ ਅਮਰਿੰਦਰ ਸਿੰਘ ਬਾਜੀ ਲੈ ਗਿਆ ਹੈ। ਉਸਨੇ ਪਟਿਆਲਾ ਸ਼ਹਿਰ ਲਈ ਆਫਤ ਬਣੀ ਪਟਿਆਲਾ (ਬਧੀ) ਨਦੀ ਦੇ "ਰੋਹ" ਨੂੰ ਸ਼ਾਂਤ ਕਰਨ ਲਈ ਧਾਰਮਿਕ ਕਰਮ ਕਾਂਡਾਂ ਦਾ ਸਹਾਰਾ ਲੈਂਦੇ ਹੋਏ ਨਦੀ ਨੂੰ ਨੱਥ ਤੇ ਚੂੜਾ ਭੇਂਟ ਕੀਤਾ ਹੈ। ਅਖਬਾਰੀ ਰਿਪੋਰਟਾਂ ਅਨੁਸਾਰ, ਪੰਜਾਬ ਵਿਚ ਸਤੰਬਰ 1988 ਵਿਚ ਆਏ ਹੜ੍ਹਾਂ ਸਮੇਂ ਵੀ ਮਹਾਰਾਜੇ ਨੇ ਲੰਡਨ ਤੋਂ ਉਚੇਚੇ ਤੌਰ 'ਤੇ ਆ ਕੇ ਪਟਿਆਲਾ ਸ਼ਹਿਰ ਨੂੰ "ਬਚਾਉਣ" ਲਈ ਇਸ ਨਦੀ ਨੂੰ ਨੱਥ ਤੇ ਚੂੜਾ ਭੇਂਟ ਕੀਤਾ ਸੀ । ਪੰਜਾਬ ਤੇ ਵਿਸ਼ੇਸ਼ ਕਰਕੇ ਪਟਿਆਲੇ ਦੇ ਕੁਝ ਲਾਈਲੱਗ ਸੁਭਾਅ ਦੇ ਅੰਧਵਿਸ਼ਵਾਸ਼ੀ ਲੋਕਾਂ ਨੇ ਮਹਾਰਾਜੇ ਦੀ ਇਸ ਕਾਰਵਾਈ ਨੂੰ ਹੋਰ ਮਿਰਚ ਮਸਾਲਾ ਲਾ ਕੇ ਪ੍ਰਚਾਰਿਆ ਹੈ । ਅਜਿਹੇ ਹੀ ਇਕ ਸੱਜਣ ਦਾ ਕਹਿਣਾ ਹੈ ਕਿ ਜਿਉਂ ਹੀ ਮਹਾਰਾਜੇ ਨੇ ਨਦੀ ਨੂੰ ਨੱਥ ਤੇ ਚੂੜਾ ਭੇਂਟ ਕੀਤਾ ਤਾਂ ਉਸੇ ਵੇਲ ਇਕਦਮ ਨਦੀ ਦਾ ਪਾਣੀ ਉਤਰਨਾ ਸ਼ੁਰੂ ਹੋ ਗਿਆ । ਇਸਤੋਂ ਵੀ ਅੱਗੇ ਉਸਨੇ ਕਿਹਾ ਕਿ ਨਦੀ ਕਿਨਾਰੇ ਦੇ ਬੰਨ੍ਹ ਵਿਚ ਪਏ ਪਾੜ ਵਿਚੋਂ ਨੀਵੀਂ ਥਾਂ ਵੱਲ ਵਹਿ ਰਿਹਾ ਤੇਜ ਰਫਤਾਰ ਪਾਣੀ ਅਚਾਨਕ ਹੀ ਉਲਟਾ ਨਦੀ ਵੱਲ ਵਹਿ ਤੁਰਿਆ ।

ਅਸਲ ਵਿਚ ਮਹਾਰਾਜਾ ਅਮਰਿੰਦਰ ਸਿੰਘ ਇਸ ਕਾਰਵਾਈ ਨਾਲ ਇਕ ਤੀਰ ਨਾਲ ਤਿੰਨ ਨਿਸ਼ਾਨੇ ਫੁੰਡਣਾ ਚਾਹੁੰਦ ਹਨ । ਪਹਿਲਾ, ਉਹ ਹੜ੍ਹਾਂ ਕਾਰਨ ਹੋਏ ਨੁਕਸਾਨ ਦੀ ਜਿੰਮੇਵਾਰੀ ਕਿਸੇ "ਦੈਵੀ ਸ਼ਕਤੀ" ਸਿਰ ਸੁੱਟ ਕੇ ਮੌਕੇ ਦੀ ਸਰਕਾਰ ਨੂੰ ਦੋਸ਼-ਮੁਕਤ ਕਰਨਾ ਚਾਹੁੰਦੇ ਹਨ । ਦੂਜਾ, ਉਹ ਆਪਣੇ ਰਾਜ ਘਰਾਣੇ ਦੀ ਲੋਕਾਂ ਵਿਚ ਖੁਰ ਚੁੱਕੀ ਸ਼ਾਖ ਨੂੰ ਬਲ ਦੇ ਕੇ ਇਸ ਘਰਾਣੇ ਦੀ ਵਿਸ਼ੇਸ਼ ਮਹੱਤਤਾ ਬਣਾਈ ਰੱਖਣਾ ਚਾਹੁੰਦੇ ਹਨ ਤੇ ਤੀਜਾ, ਉਹ ਆਮ ਲੋਕਾਈ ਨੂੰ ਵਹਿਮਾਂ ਭਰਮਾਂ ਤੇ ਅੰਧਵਿਸ਼ਵਾਸ਼ਾਂ ਦੇ ਅੰਧਕਾਰ ਵਿਚ ਡੋਬੀ ਰੱਖ ਕੇ ਹੁਕਮਰਾਨ ਧਿਰਾਂ ਦੀ ਉਮਰ ਹੋਰ ਲੰਬੀ ਕਰਨਾ ਚਾਹੁੰਦੇ ਹਨ।

ਆਓ ਦੇਖੀਏ ਅਸਲੀਅਤ ਕੀ ਹੈ ? ਪਟਿਆਲਾ ਨਦੀ ਇੱਕ ਬਰਸਾਤੀ ਨਦੀ ਹੈ । ਭਾਵ ਇਸ ਨਦੀ ਦਾ ਸੋਮਾ ਸਿਰਫ ਬਾਰਸ਼ ਦਾ ਪਾਣੀ ਹੀ ਹੈ । ਆਮ ਤੌਰ ਤੇ ਪੰਜਾਬ ਦੇ ਨਾਲ ਲਗਦੇ ਪਹਾੜੀ ਇਲਾਕਿਆਂ ਵਿਚ ਲਗਾਤਾਰ ਤਿੰਨ ਚਾਰ ਦਿਨ ਭਾਰੀ ਬਾਰਸ਼ ਹੋਣ ਨਾਲ ਪੰਜਾਬ ਵਿਚ ਹੜ੍ਹਾਂ ਵਾਲੀ ਸਥਿਤੀ ਬਣ ਜਾਂਦੀ ਹੈ । ਪਟਿਆਲਾ ਨਦੀ ਵਿਚ ਭਾਰੀ ਮਾਤਰਾ 'ਚ ਆਇਆ ਪਾਣੀ ਕੰਢੇ ਤੋੜ ਕੇ ਪਟਿਆਲਾ ਸ਼ਹਿਰ ਵਿਚ ਫੈਲ ਜਾਂਦਾ ਹੈ । ਇਕ ਸਮਾਂ ਅਜਿਹਾ ਹੁੰਦਾ ਹੈ ਜਦ ਨਦੀ ਪੂਰੇ ਜੋਬਨ 'ਤੇ ਹੁੰਦੀ ਹੈ ਤੇ ਤਬਾਹੀ ਮਚਾਉਂਦੀ ਹੈ । ਪ੍ਰੰਤੂ ਇਕ ਅੱਧ ਦਿਨ ਬਾਅਦ ਹੀ ਨਦੀ ਦਾ ਪਾਣੀ ਲਹਿਣਾ ਸ਼ੁਰੂ ਹੋ ਜਾਂਦਾ ਹੈ ਕਿਉਂਕਿ ਨਦੀ ਦਾ ਸੋਮਾ ਬਣੀ ਬਾਰਸ਼ ਬੰਦ ਹੋ ਚੁੱਕੀ ਹੁੰਦੀ ਹੈ । ਮਹਾਰਾਜੇ ਲਈ ਇਹ ਸਮਾਂ ਹੀ ਅਜਿਹਾ ਮੌਕਾ ਹੁੰਦਾ ਹੈ ਜਦੋਂ ਉਸ ਦੀ ਨੱਥ ਤੇ ਚੂੜਾ ਚੜ੍ਹਾਉਣ ਵਾਲੀ ਕਾਰਵਾਈ ਕਾਰਗਰ ਸਿੱਧ ਹੋ ਸਕਦੀ ਹੁੰਦੀ ਹੈ। ਉਹ ਇਸ ਮੌਕੇ ਨੂੰ ਆਪਣੇ ਮੰਤਵ ਦੀ ਸਿੱਧੀ ਲਈ ਵਰਤਦਾ ਹੈ । ਜੇ ਇਸ ਸਮੇਂ ਨੱਥ ਤੇ ਚੂੜਾ ਨਾ ਵੀ ਚੜ੍ਹਾਇਆ ਜ਼ਾਵੇ ਪਾਣੀ ਨੇ ਤਾਂ ਫਿਰ ਵੀ ਉਤਰਨਾ ਹੀ ਹੁੰਦਾ ਹੈ । ਲਾਈਲੱਗ ਲੋਕਾਂ ਦਾ ਬੇਲਗਾਮ ਪ੍ਰਚਾਰ ਰਾਜੇ ਦੀ ਇਸ ਕਾਰਵਾਈ ਨੂੰ "ਸੱਚ" ਸਿੱਧ ਕਰਨ ਦਾ ਹਥਿਆਰ ਬਣਦਾ ਹੈ ।

ਵਿਗਿਆਨਕ ਨਜਰੀਏ ਤੋਂ ਦੇਖਿਆਂ ਵੀ ਅੰਧਵਿਸ਼ਵਾਸ਼ੀ ਲੋਕਾਂ ਦੀ ਪਾਣੀ ਨੀਵੇਂ ਤੋਂ ਉਚੇ ਪਾਸੇ ਜਾਣ ਦੀ ਪ੍ਰਚਾਰ ਗਾਥਾ ਥੋਥੀ ਸਾਬਤ ਹੁੰਦੀ ਹੈ । ਇਹ ਸਰਬ-ਵਿਆਪੀ ਸੱਚ ਹੈ ਕਿ ਤਰਲ ਪਦਾਰਥ ਹਮੇਸ਼ਾਂ ਉਚਾਣ ਤੋਂ ਨਿਵਾਨ ਵੱਲ ਵਹਿੰਦਾ ਹੈ । ਤਰਲ ਪਦਾਰਥ ਨੂੰ ਨੀਵੇਂ ਥਾਂ ਤੋਂ ਉਚ ਥਾਂ ਪਹੁੰਚਾਉਣ ਲਈ ਬਾਹਰੀ ਬਲ (ਪੰਪਿੰਗ ਆਦਿ) ਲਗਾਉਣਾ ਪੈਂਦਾ ਹੈ ਇਹ ਕਿਵੇਂ ਵੀ ਸੰਭਵ ਨਹੀਂ ਹੈ ਕਿ ਨੀਵੇਂ ਸਥਾਨ ਵੱਲ ਵਹਿ ਰਿਹਾ ਪਾਣੀ ਆਪਣੇ ਆਪ ਅਚਾਨਕ ਉਲਟਾ ਵਗਨ ਲੱਗ ਪਵੇ ।

ਮਹਾਰਾਜਾ ਅਮਰਿੰਦਰ ਸਿੰਘ ਦੀ ਨੱਥ 'ਤੇ ਚੂੜਾ ਚੜਾਉਣ ਦੀ ਇਹ ਕਾਰਵਾਈ ਧਰਮ ਤੇ ਹੁਕਮਰਾਨਾਂ ਦੇ ਉਸ ਅਣਦਿਸਦੇ ਗੱਠਜੋੜ ਦੀ ਵੀ ਪੁਸ਼ਟੀ ਕਰਦੀ ਹੈ ਜਿਸ ਅਧੀਨ ਇਹ ਇਕ ਦੂਜੇ ਦੀ ਹੋਂਦ ਲਈ ਠੁੰਮ੍ਹਣਾ ਬਣਦੇ ਹਨ ।

ਸਭ ਕੁੱਝ ਦੇ ਬਾਵਜੂਦ ਇਹ ਫਖਰਯੋਗ ਪ੍ਰਾਪਤੀ ਹੈ ਕਿ ਪੰਜਾਬ ਦੇ ਤਰਕਸ਼ੀਲ ਨਜ਼ਰੀਏ ਦੇ ਧਾਰਨੀ ਲੋਕਾਂ ਨੇ ਇਸ ਅੰਧਵਿਸ਼ਵਾਸ਼ੀ ਕਾਰਵਾਈ ਨੂੰ ਚੁੱਪ ਕਰਕੇ ਹਜ਼ਮ ਕਰਨ ਦੀ ਥਾਂ ਅਖਬਾਰਾਂ ਆਦਿ ਰਾਹੀਂ ਇਸ ਵਿਰੁੱਧ ਦਲੇਰ ਆਵਾਜ ਉਠਾਈ ਹੈ । ਬਿਨਾਂ ਸ਼ੱਕ ਲੋਕਾਂ (ਭਾਵੇਂ ਥੋਹੜੇ ਹੀ ਸਹੀ) ਦੇ ਤਰਕਸ਼ੀਲ ਵਿਚਾਰ ਬਣਾਉਣ ਵਿਚ ਪੰਜਾਬ ਦੀ ਤਰਕਸ਼ੀਲ ਲਹਿਰ ਨੇ ਵੀ ਆਪਣਾ ਬਣਦਾ ਰੋਲ ਅਦਾ ਕੀਤਾ ਹੈ ।



ਆਲੇ-ਦੁਆਲੇ :

# ਆਖਿਰ ਪੁਲਿਸ ਨੇ ਤੋੜੀ ਬਾਬਾ ਬਾਲਕ ਬ੍ਰਹਮਚਾਰੀ ਦੀ ਸਮਾਧੀ

—ਡਾ. ਬੀ. ਸੀ. ਗਰਗ—

ਪੱਛਮੀ ਬੰਗਾਲ ਦੀ ਰਾਜਧਾਨੀ ਕਲਕੱਤਾ ਵਿਖੇ ਸਨਤਾਨ ਦਲ ਦੇ ਸੰਸਥਾਪਕ ਵਰਿੰਦਰ ਚੱਕਰਵਰਤੀ ਉਰਫ ਬਾਬਾ ਬਾਲਕ ਬ੍ਰਹਮਚਾਰੀ ਜਿਸਦੇ ਸਾਡੇ ਸਾਰੇ ਜਹਾਂ ਸੇ ਅੱਛਾ (ਸਾਰੇ ਜਹਾਂ ਸੇ ਅੰਧਵਿਸ਼ਵਾਸ਼ੀ) ਹਿੰਦੂਸਤਾਨ ਵਿਚ ਤਕਰੀਬਨ 7-8 ਕਰੋੜ ਚੇਲੇ ਹਨ, ਪਿਛਲੇ ਕਈ ਸਾਲਾਂ ਤੋਂ ਸੁਖਚਾਰ ਆਸ਼ਰਮ ਚਲਾ ਰਿਹਾ ਸੀ । ਜੋ ਆਪਣੇ ਚਮਤਕਾਰਾਂ ਨਾਲ ਲੋਕਾਂ ਵਿਚ ਰੱਬ ਬਣ ਕੇ ਬਹਿ ਗਿਆ ਸੀ । ਇਸ ਰੱਬ ਦੀ 5 ਮਈ 93 ਨੂੰ ਇਕ ਨਰਸਿੰਗ ਹੋਮ ਵਿਚ ਮੌਤ ਹੋ ਗਈ ਅਤੇ ਡਾਕਟਰਾਂ ਨੇ ਇਸ ਰੱਬ ਨੂੰ ਮਰਿਆ ਘੋਸ਼ਿਤ ਕੀਤਾ । ਪ੍ਰੰਤੂ ਰੱਬ ਦੇ, ਅੰਧਵਿਸ਼ਵਾਸ਼ ਦੀ ਦਲਦਲ ਵਿਚ ਗਲ ਗਲ ਤੱਕ ਖੁੱਭੇ ਚੇਲੇ ਆਪਣੇ ਬਾਬੇ ਨੂੰ ਮਰਿਆ ਕਿਵੇਂ ਮੰਨਣ, ਬੱਸ ਉਨ੍ਹਾਂ ਨੇ ਉਸ ਦੀ ਲਾਸ਼ ਆਪਣੇ ਸੁਖਚਾਰ ਆਸ਼ਰਮ ਵਿਚ ਸਮਾਧੀ ਦੇ ਰੂਪ ਵਿਚ ਰੱਖ ਦਿੱਤੀ ਅਤੇ ਲੋਕਾਂ ਵਿਚ ਪ੍ਰਚਾਰ ਕਰ ਦਿੱਤਾ ਕਿ ਬਾਬਾ ਸਮਾਧੀ ਵਿਚ ਲੀਨ ਹੋਇਆ ਹੈ ਬਾਅਦ ਵਿਚ ਪ੍ਰਗਟ ਹੋਵੇਗਾ । ਬੱਸ ਫਿਰ ਆਸ਼ਰਮ ਵਿਚ ਲੱਖਾਂ ਭੋਲੇ ਭਾਲੇ ਲੋਕਾਂ ਦੀ ਭੀੜ 24 ਘੰਟੇ ਰੱਬ ਦੇ ਦਰਸ਼ਨਾਂ ਲਈ ਜੁੜੀ ਰਹਿੰਦੀ ਅਤੇ ਸਨਤਾਨ ਦਲ ਦੀ ਖੂਬ ਬੱਲੇ ਬੱਲੇ ਹੋਈ । ਇਹ ਡਰਾਮਾ 55 ਦਿਨ ਲਗਾਤਾਰ ਚਲਦਾ ਰਿਹਾ । ਮੁੱਖ ਮੰਤਰੀ ਜਯੋਤੀ ਬਾਸੂ ਦੀ ਚਿਤਾਵਨੀ, ਕਿ ਜੇਕਰ ਲਾਸ਼ ਦਾ ਸੰਸਕਾਰ ਨਾ ਕੀਤਾ ਤਾਂ ਸਰਕਾਰ ਕਾਰਵਾਈ ਕਰੇਗੀ, ਦਾ ਵੀ ਦਲ ਦੇ ਕਾਰਕੁੰਨਾਂ ਤੇ ਕੋਈ ਅਸਰ ਨਾ ਹੋਇਆ ਸਗੋਂ ਉਨ੍ਹਾਂ ਨੇ ਲਾਸ਼ ਫੂਕਣ ਤੋਂ ਸਾਫ ਇਨਕਾਰ ਕਰ ਦਿੱਤਾ ਅਤੇ ਐਲਾਨ ਕੀਤਾ ਕਿ ਪੁਲਿਸ ਲੱਖਾਂ ਭਗਤਾਂ ਦੀਆਂ ਲਾਸ਼ਾਂ ਟੱਪਕੇ ਹੀ ਬਾਬੇ ਕੋਲ ਪਹੁੰਚ ਸਕਦੀ ਹੈ । ਅਖੀਰ 20 ਜੂਨ 93 ਨੂੰ ਪੁਲਿਸ ਨੇ ਆਪਣੀ ਕਾਰਵਾਈ ਕੀਤੀ । ਪੁਲਿਸ ਦਾ ਸਵਾਗਤ ਬਾਬੇ ਦੇ ਚੇਲਿਆਂ (ਗੁੰਡਿਆਂ) ਨੇ ਤ੍ਰਿਸ਼ੂਲਾਂ, ਪੱਥਰਾਂ, ਤੇਜਾਬ ਅਤੇ ਲਾਠੀਆਂ, ਤਲਵਾਰ ਨਾਲ ਕੀਤਾ ਸਿੱਟੇ ਵਜੋਂ ਸਾਰਾ ਆਸ਼ਰਮ (ਸੁਖਰਾਮ ਜਾਂ ਦੁਖਚਾਰ ਆਸ਼ਰਮ ?) ਯੁੱਧ ਦਾ ਮੈਦਾਨ ਬਣ ਗਿਆ ਅਤੇ ਇੱਕ ਪੁਲਿਸ ਸੁਪਰੀਡੈਂਟ ਸਮੇਤ 25 ਪੁਲਿਸ ਕਰਮਚਾਰੀ ਅਤੇ ਸੈਂਕੜੇ ਚੇਲੇ ਜਖਮੀ ਹੋਏ । ਅੰਤ ਪੁਲਿਸ ਨੇ ਰੱਬ ਦੀ ਲਾਸ਼ ਬਰਾਮਦ ਕਰ ਲਈ ਅਤੇ ਸੰਸਕਾਰ ਕਰ ਦਿੱਤਾ । ਇੰਝ ਇਹ 55 ਦਿਨ ਪੁਰਾਣਾ ਡਰਾਮਾ ਖਤਮ ਹੋਇਆ ।

### ਸਮਾਧੀ ਦਾ ਰਾਜ ਕੀ ਸੀ ? :

ਅਖਬਾਰਾਂ ਵਿਚ ਛਪੀਆਂ ਰਿਪੋਰਟਾਂ ਅਨੁਸਾਰ ਸਨਤਾਨ ਦਲ ਦੇ ਕਰਤਾ ਧਰਤਾ ਕਾਰਕੁੰਨਾਂ ਕੋਲ ਇਕ ਨੌਜਵਾਨ ਸ਼ੁਸਾਂਤ ਚੌਧਰੀ ਸੀ ਜਿਸ ਦੀ ਸ਼ਕਲ ਬਾਲਕ ਬ੍ਰਹਮਚਾਰੀ ਨਾਲ ਮਿਲਦੀ ਸੀ ਉਨ੍ਹਾਂ ਦੀ ਕੋਸ਼ਿਸ਼ ਉਸ ਨੌਜਵਾਨ ਨੂੰ ਬਾਬੇ ਦੇ ਰੂਪ ਵਿਚ ਪ੍ਰਗਟ ਕਰਕੇ ਆਸ਼ਰਮ ਦੀ ਅਤਰ ਅਤੇ ਖੁਸ਼ਬੂਦਾਰ ਪਾਊਡਰ ਬਣਾਉਣ ਵਾਲੀ ਫੈਕਟਰੀ ਸਮੇਤ 3-4 ਕਰੋੜ ਰੁਪੈ ਦੀ ਜਾਇਦਾਦ ਸਾਂਭਣ ਅਤੇ ਲੋਕਾਂ ਵਿਚ ਆਪਣੀ ਸਾਖ ਬਣਾਈ ਰੱਖਣ ਦੀ ਸੀ ।

### ਬਾਬੇ ਦੀ ਸ਼ਖਸ਼ੀਅਤ ਦਾ ਪਰਦਾਫਾਸ਼ :-

ਅਖਬਾਰੀ ਰਿਪੋਰਟਾਂ ਅਨੁਸਾਰ ਪੁਲਿਸ ਦੀ ਖੋਜ ਨਾਲ ਆਖੀਰ ਬਾਬੇ ਦਾ ਰੂਪ ਸਾਹਮਣੇ ਆ ਹੀ ਗਿਆ ਕਿ ਉਹ ਇਕ ਗੁੰਡਾ ਪਖੰਡੀ ਸਾਧ ਸੀ ਜਿਸਨੇ ਸੈਂਕੜੇ ਹੋਰ ਗੰਡੇ ਪਾਲੇ ਹੋਏ ਸਨ ਜੋ ਆਮ ਆਦਮੀ ਦੀ ਜਮੀਨ ਆਪਣੇ ਤ੍ਰਿਸੂਲ ਦੇ ਜੋਰ ਹੜਪ ਲੈਂਦੇ ਸਨ । ਬਾਬੇ ਦੀ ਸਿਆਸਤੀ ਪਹੁੰਚ ਵੀ ਕਾਫੀ ਸੀ । ਸੁਖਚਾਰ ਆਸ਼ਰਮ ਵਿਚ ਜਿਸ਼ਮਫਰੋਸੀ ਦਾ ਧੰਧਾ ਵੀ ਚਲਦਾ ਸੀ । ਬਾਲਕ ਬ੍ਰਹਮਚਾਰੀ ਆਪਣੇ ਇਕ ਡਾਕਟਰ ਚੇਲੇ ਦੀ ਸਲਾਹ ਨਾਲ ਸਿਰਫ ਬਦੇਸ਼ੀ ਸੈਂਟ ਅਤੇ ਮਾਉਥਵਾਸ਼ ਵਰਤਦਾ ਸੀ । ਬਾਬੇ ਦੀ ਰੰਗੀਲੀ ਸਖਸ਼ੀਅਤ ਦਾ ਪਤਾ ਉਦੋਂ ਲੱਗਾ ਜਦੋਂ ਪੁਲਿਸ ਨੇ ਬਾਬਾ ਜੀ ਦੀਆਂ ਖਾਸ ਨਿੱਜੀ ਵਸਤੂਆਂ ਜਿਵੇਂ ਕਿ ਇੰਪੋਰਟਡ ਸ਼ਰਾਬ ਦੀਆਂ ਖਾਲੀ ਬੋਤਲਾਂ ਅਸ਼ਲੀਲ ਰਸਾਲੇ, ਫੋਟੂਆਂ, ਤਲਵਾਰਾਂ, ਤ੍ਰਿਸ਼ੂਲ, ਤੇਜਾਬ ਅਤੇ ਬੰਬ ਆਦਿ ਬਰਾਮਦ ਕੀਤੀਆਂ । ਬਾਬੇ ਦੀ ਪੋਲ ਖੁਲਣ ਅਤੇ ਡਰ ਖਤਮ ਹੋਣ ਤੇ ਆਮ ਲੋਕਾਂ ਨੇ ਰਾਹਤ ਮਹਿਸੂਸ ਕੀਤੀ । ਪ੍ਰੰਤੂ ਇਹ ਸਾਰੀ ਕਹਾਣੀ ਕੁੱਝ ਸਵਾਲ ਪੈਦਾ ਕਰਦੀ ਹੈ :-

1 ਪੱਛਮੀ ਬੰਗਾਲ ਦੀ ਖੱਬੇ ਪੱਖੀ ਸਰਕਾਰ ਕਈ ਸਾਲ ਇਸ ਬਾਬੇ ਦਾ ਤਮਾਸ਼ਾ ਚੁੱਪ ਚਾਪ ਕਿਉਂ ਦੇਖਦੀ ਰਹੀ।

2 ਕੀ ਸਾਡੇ ਦੇਸ਼ ਦੀ ਸਰਕਾਰ ਇਹੋ ਜਿਹੇ ਤਾਂਤਰਿਕ ਬਾਬਿਆਂ ਦਾ ਪਰਦਾਫਾਸ਼ ਕਰੇਗੀ ਜੋ ਲੋਕਾਂ ਨੂੰ ਅੰਧਵਿਸ਼ਵਾਸ਼ ਵਿਚ ਫਸਾ ਕੇ ਲੁੱਟ ਰਹੇ ਹਨ ।

# ਆਖਰ ਅਸੀਂ ਸਿਆਣੇ ਕਦੋਂ ਬਣਾਂਗੇ ?

—ਗੁਰਬਖਸ਼ ਜੱਸ—

ਪਿਛਲੇ ਇਤਿਹਾਸ ਦਾ ਲੇਖਾ ਜੋਖਾ ਕਰਕੇ ਪਤਾ ਲਗਦਾ ਹੈ ਕਿ ਸੰਸਾਰ ਵਿੱਚ ਸਭ ਤੋਂ ਪਹਿਲਾਂ ਵਿਵੇਕਸ਼ੀਲ ਅਰਥਾਤ ਮਨੁੱਖਤਾਵਾਦੀ ਮਨੁੱਖ ਸੀ, ਮਹਾਂ ਪੰਡਿਤ ਚਾਰਵਾਕ ਜੋ ਵੈਦਿਕ ਰਿਸ਼ੀਆਂ ਦੇ ਗੁਰੂ ਬ੍ਰਹਸਪਤੀ ਦਾ ਯੋਗ ਸ਼ਿਸ਼ ਮੰਨਿਆ ਜਾਂਦਾ ਹੈ ਅਤੇ ਸੰਸਾਰ ਵਿੱਚ ਮਨੁੱਖ ਤੋਂ ਇਨਸਾਨ ਬਣ ਕੇ ਜੀਉਣ ਦੀ ਪ੍ਰੰਪਰਾ ਵੀ ਉੱਥੋਂ ਹੀ ਸ਼ੁਰੂ ਹੁੰਦੀ ਹੈ। ਇਹ ਮਹਾਨ ਪ੍ਰੰਪਰਾ ਮਹਾਂ ਪੰਡਤ ਚਾਰਵਾਕ ਤੋਂ ਸ਼ੁਰੂ ਹੋਕੇ ਮਹਾਤਮਾ ਬੁੱਧ ਦੇ ਪੈਦਾ ਹੋਣ ਤੇ ਬੁੱਧ ਦੇ ਫਲਸਫੇ ਦੇ ਪ੍ਰਫੁਲਤ ਹੋਣ ਤੇ ਵਿਕਾਸ ਕਰਨ ਤੱਕ ਨਿਰੰਤਰ ਵਿਕਾਸ ਕਰਦੀ ਰਹੀ ਅਤੇਇਵੇਂ ਵਿਕਾਸ ਕਰਦੀ ਕਰਦੀ ਮਹਾਨ ਅਸ਼ੋਕ ਦੇ ਰਾਜਕਾਲ ਤੱਕ ਪੁੱਜੀ। ਇਥੇ ਇਹ ਲਿਖਣਾ ਫਜ਼ੂਲ ਨਹੀਂ ਹੋਵੇਗਾ ਕਿ ਰਿਗਵੇਦ ਦੇ ਕਾਲ ਵਿੱਚ ਇੱਕ ਵਾਰ ਰਿਸ਼ੀਆਂ ਦੇ ਗੁਰੂ ਬ੍ਰਹਸਪਤੀ ਨੂੰ ਸਾਰੇ ਰਿਸ਼ੀਆਂ ਨੇ ਇੱਕਠੇ ਹੋ ਕੇ ਪੁਛਿਆ ਕਿ ਤੁਸੀਂ ਇਹ ਤਾਂ ਦੱਸੋ ਕਿ ਆਖਿਰ ਸੰਸਾਰ ਦੀ ਆਖਰੀ ਸਚਾਈ ਕੀ ਹੈ ਤਾਂ ਉਹਨੇ ਸਾਫ ਸ਼ਬਦਾਂ ਵਿੱਚ ਕਿਹਾ 'ਪਾਣੀ' ਅਰਥਾਤ ਮੈਟਰ ਭਾਵ ਪਦਾਰਥ ਹੀ ਸੰਸਾਰ ਦੀ ਆਖਰੀ ਸਚਾਈ ਹੈ। ਛੇਵੀਂ ਸਦੀ ਈ: ਪੂ: ਵਿੱਚ ਯੂਨਾਨ ਦੇ ਪ੍ਰਸਿੱਧ ਦਾਰਸ਼ਨਿਕ ਖੇਲਜ਼ ਨੇਂ ਵੀ ਸੰਸਾਰ ਦੀ ਉਤਪਤੀ ਬਾਰੇ ਕੁਝ ਅਜਿਹੇ ਹੀ ਵਿਚਾਰ ਪ੍ਰਗਟਾਏ ਸਨ। ਮਨੁੱਖਤਾਵਾਦ ਤੇ ਵਿਵੇਕਸ਼ੀਲਤਾ ਦੀ ਇਸ ਮਹਾਨ ਪ੍ਰੰਪਰਾ ਤੇ ਸਭ ਤੋਂ ਪਹਿਲਾ ਤੇ ਵੱਡਾ ਹਮਲਾ ਉਦੋਂ ਹੋਇਆ ਜਦੋਂ ਅੱਠਵੀਂ ਸਦੀ ਵਿੱਚ ਸੰਕਰਾਚਾਰੀਆ ਨੇ ਆਪਣਾ ਸਭ ਤੋਂ ਪਿਛਾਂਹਖਿੱਚੂ ਫਲਸਫਾ ਅਦਵੈਤਵਾਦ ਦਿੱਤਾ। ਬਹੁਤ ਸਾਰੇ ਪ੍ਰੰਪਰਾਵਾਦੀ ਹਿੰਦੂ ਚਿੰਤਕ ਤੇ ਸਧਾਰਣ ਲੋਕ ਸ਼ੰਕਰਾਚਾਰੀਆ ਦੇ ਇਸ ਫਲਸਫੇ ਨੂੰ ਆਧਾਰ ਬਣਾਕੇ ਉਹਨੂੰ ਭਾਰਤ ਦਾ ਮਹਾਨ ਚਿੰਤਕ ਜਾਂ ਵਿਦਵਾਨ ਬਣਾ ਕੇ ਪੇਸ਼ ਕਰਦੇ ਹਨ। ਚਲੋ ਅਸੀਂ ਇੱਕ ਮਿੰਟ ਲਈ ਸ਼ੰਕਰਾਚਾਰੀਆ ਦੇ ਇਸ ਫਲਸਫੇ ਨੂੰ ਮਹਾਨ ਹੀ ਮੰਨ ਲੈਂਦੇ ਹਾਂ ਪ੍ਰੰਤੂ ਸਵਾਲ ਇਹ ਹੈ ਕਿ ਇਸ ਫਲਸਫੇ ਨੇ ਸਾਨੂੰ ਦਿੱਤਾ ਕੀ ਹੈ, ਇਹਦੀ ਦੇਣ ਕੀ ਹੈ ? ਇਹਦੀ ਦੇਣ ਹੈ ਜਾਤ-ਪਾਤੀ ਪ੍ਰਬੰਧ ਦੀ ਮੁੜ-ਬਹਾਲੀ ਛੂਤ-ਛਾਤ ਆਪਸੀ ਭੇਦਭਾਵ ਤੇ ਨਫਰਤ, ਊਚ-ਨੀਚ ਤੇ ਧਾਰਮਿਕ ਕਰਮਕਾਂਡ। ਸੰਖੇਪ ਵਿੱਚ ਇਥੇ ਇਹ ਕਹਿ ਦੇਣਾ ਹੀ ਕਾਫੀ ਹੈ ਕਿ ਇਸ ਵਿਚਾਰਵਾਦੀ ਦਰਸ਼ਨ ਦਾ ਮੁੱਖ ਮੰਤਵ ਬੁਧ ਦੇ ਬਰਾਬਰੀ ਦੇ ਫਲਸਫੇ ਦੇ ਵਿਰੋਧ ਵਿੱਚ ਬ੍ਰਾਹਮਣੀ ਹਿੱਤਾਂ ਨੂੰ ਬਚਾਉਣਾ ਸੀ ਅਤੇ ਇਸ ਮੰਤਵ ਵਿੱਚ ਇਹ ਫਲਸਫਾ ਖੂਬ ਸਫਲ ਵੀ ਰਿਹਾ। ਸ਼ੰਕਰਾਚਾਰੀਆ ਦੇ ਇਸ ਵਿਚਾਰਵਾਦੀ ਦਰਸ਼ਨ ਦੀ ਉਤਪਤੀ ਤੇ ਵਿਕਾਸ ਤੋਂ ਬਾਅਦ ਭਾਰਤੀ ਸਮਾਜ ਤੇ ਸਭਿ-ਆਚਾਰ ਦਾ ਇਤਿਹਾਸ ਭਾਰਤੀ ਸਮਾਜ ਦੇ ਨਿਰੰਤਰ ਨਿਘਾਰ ਦਾ ਇਤਿਹਾਸ ਹੈ। ਇੱਕ ਨਿਘਾਰ ਤੇ ਗੁਲਾਮੀ ਜਿਸਦੀ ਮਿਸਾਲ ਸਾਨੂੰ ਦੁਨੀਆਂ ਦੇ ਇਤਿਹਾਸ ਵਿੱਚ ਕਿਧਰੇ ਨਹੀਂ ਮਿਲਦੀ ਸਮਾਜ ਦੇ ਇਸ ਨਿਘਾਰ ਤੇ ਗੁਲਾਮੀ ਦਾ ਨਕਸ਼ਾ ਮਹਾਂ ਪੰਡਤ ਰਾਹੁਲ ਸ਼ੰਕਰ-ਤਿਆਇਨ ਨੇ ਆਪਣੀ ਪੁਸਤਕ 'ਪੁਰਾਤਤਵ ਨਿਬੰਧਾਵਲੀ' ਵਿੱਚ ਬਾਖੂਬ ਖਿੱਚਿਆ ਹੈ, "ਸਤਵੀਂ ਸਦੀ ਤੋਂ ਬਾਅਦ (ਭਾਰਤ ਵਿੱਚ) ਸਾਰੇ ਖੇਤਰਾਂ ਵਿੱਚ ਵਾਸਤਵਿਕਤਾ ਉੱਤੇ ਭਾਵੁਕਤਾ ਦੀ ਜਿੱਤ ਹੁੰਦੀ ਹੈ, ਬੁੱਧੀ ਨੂੰ ਸ਼ਰਧਾ ਦੇ ਸਾਹਮਣੇ ਹਾਰਨਾ ਪੈਂਦਾ ਹੈ।...ਇਹ ਹੈ ਸ਼ੰਕਰ ਦਾ ਮਾਇਆਵਾਦ ਜੋ ਸਮਾਜ ਦੀ ਹਰ ਜਟਿਲਤਾ, ਹਰ ਅਤਿਆਚਾਰ, ਹਰ ਅਸਮਾਨਤਾ ਨੂੰ ਸਾਬਤ ਤੇ ਅਣਛੋਹਿਆ ਰੱਖਣ ਲਈ ਜਬਰਦਸਤ ਹਥਿਆਰ ਹੈ।" ਸਤਵੀਂ ਸਦੀ ਤੋਂ ਬਾਅਦ ਦੇ ਦੌਰ ਅੰਦਰ ਸ਼ੰਕਰਾਚਾਰੀਆ ਹੋਏ ਜਿਸਦੇ ਪ੍ਰਭਾਵ ਹੇਠ ਵਾਸਤਵਿਕਤਾ ਉੱਤੇ ਭਾਵੁਕਤਾ ਦੀ ਜਿੱਤ ਹੋਈ। ਸਮਾਜ ਦੇ ਅਜਿਹੇ ਨਿਘਾਰ ਤੇ ਵਹਿਸ਼ਤ ਦੇ ਸਿੱਟੇ ਵਜੋਂ ਅਠਵੀਂ ਸਦੀ ਤੋਂ ਬਾਅਦ ਜਿਹੜੀਆਂ ਵੀ ਸਮਾਜ਼ ਸੁਧਾਰ ਤੇ ਸਭਿਆਚਾਰਕ ਲਹਿਰਾਂ ਉੱਠੀਆਂ ਉਹ ਇੱਕ ਰੋਗੀ ਸਮਾਜ ਨੂੰ ਠੀਕ ਕਰਨ ਲਈ ਐਂਵੇ ਨਿਗੂਣੀਆਂ ਜਿਹੀਆਂ ਕੋਸ਼ਿਸ਼ਾਂ ਸਨ। ਉਹ ਇੱਕ ਮਰ ਰਹੇ ਮਰੀਜ ਨੂੰ ਆਕਸੀਜਨ ਦੇਣ ਵਾਂਗ ਸਨ। ਇਹਨਾਂ ਸਮਾਜ ਸੁਧਾਰਕ ਸਭਿਆਚਾਰਕ ਲਹਿਰਾਂ ਦੀ ਲੜੀ ਵਿੱਚ ਸਿੱਖ ਲਹਿਰ, ਬ੍ਰਹਮ ਸਮਾਜ ਲਹਿਰ, ਭਗਤੀ ਲਹਿਰ, ਸੰਤ ਲਹਿਰ ਤੇ ਦੇਵ ਸਮਾਜ਼ ਆਦਿ ਲਹਿਰਾਂ ਸਨ। ਇਹਨਾਂ ਵੱਖ-ਵੱਖ ਲਹਿਰਾਂ ਦਾ ਆਧਾਰ ਭਾਵੇਂ ਕੋਈ ਨਾ ਕੋਈ ਵਿਚਾਰਵਾਦੀ ਜਾਂ ਆਦਰਸ਼ਵਾਦੀ ਦਰਸ਼ਨ ਹੀ ਸੀ, ਫੇਰ ਵੀ ਇਹਨਾਂ ਦਾ ਆਪਣੇ-ਆਪਣੇ ਸਮੇਂ ਅਨੁਸਾਰ ਸੀਮਤ ਹਾਂ ਪੱਖੀ ਯੋਗਦਾਨ ਸੀ। ਸਮਾਜ ਦੇ ਪਿਛੜੇਪਨ ਦੇ ਮੁਕਾਬਲੇ ਵਿੱਚ ਇਹਨਾਂ ਸਮਾਜ਼ ਸੁਧਾਰ ਲਹਿਰਾਂ ਦਾ ਸੌੜਾਪਣ ਇਸ ਤੱਥ ਤੋਂ ਵੇਖਿਆ ਜਾ ਸਕਦਾ ਹੈ ਕਿ ਉਨੀਵੀਂ ਸਦੀ ਦੇ ਅਖੀਰ ਵਿੱਚ ਜਮਹੂਰੀ ਕਦਰਾਂ ਤੇ ਬੁਰਜੂਆ ਉਦਾਰਵਾਦ ਦੇ ਪ੍ਰਭਾਵ ਹੇਠ



ਜਦੋਂ ਪੱਛਮ ਦੀ ਔਰਤ ਸਮਾਜਕ ਜੀਵਨ ਦੇ ਹਰ ਖੇਤਰ ਵਿੱਚ ਮਰਦ ਨਾਲ ਕਦਮ ਮਿਲਾ ਕੇ ਅਗਾਂਹ ਵੱਧ ਰਹੀ ਸੀ, ਉਦੋਂ ਸਾਡੇ ਆਪਣੇ ਸਮਾਜ ਵਿੱਚ ਬਾਲ ਵਿਆਹ, ਸਤੀ ਪ੍ਰਥਾ, ਦੇਵਦਾਸੀ ਪ੍ਰਥਾ ਵਰਗੀਆਂ ਅਣਮਨੁੱਖੀ ਬੁਰਾਈਆਂ ਖਤਮ ਕਰਨ ਲਈ ਹੀ ਸੰਘਰਸ਼ ਚਲ ਰਿਹਾ ਸੀ। ਸ਼ੰਕਰਚਾਰੀਆ ਵੱਲੋਂ ਅਦਵੈਤ ਵੇਦਾਂਤਵਾਦ ਵਰਗਾ ਗੁੰਝਲਦਾਰ ਫਲਸਫਾ ਦੇਣ ਦਾ ਸਭ ਤੋਂਵੱਡਾ ਕਾਰਨ ਬੁੱਧ ਦੇ ਸੈਕੂਲਰ ਤੇ ਮਾਨਵ-ਵਾਦੀ ਫਲਸਫੇ ਦੇ ਵਿਰੋਧ ਤੇ ਬਦਲ ਵਿੱਚ ਮਰ ਰਹੇ ਬ੍ਰਾਹਮਣਵਾਦ ਦੇ ਹਿੱਤਾਂ ਤੇ ਜਾਤਪਾਤੀ ਪ੍ਰਬੰਧ ਨੂੰ ਬਚਾਉਣਾ ਸੀ। ਭਾਵੇਂ ਇਹਦੇ ਹੋਰ ਵੀ ਕਾਰਣ ਸਨ ਪ੍ਰੰਤੂ ਮੁਖ ਕਾਰਣ ਏਹੀ ਸੀ।

ਵਿਗਿਆਨਕ ਚਿੰਤਨ ਰਾਹੀਂ ਅਸੀਂ ਹੁਣ ਇਸ ਸਿੱਟੇ ਤੇ ਪੁੱਜੇ ਹਾਂ ਕਿ ਸੋਚਣ ਦੀ ਸ਼ਕਤੀ ਹੀ ਮਨੁੱਖ ਨੂੰ ਮਨੁੱਖ ਬਣਾਉਂਦੀ ਹੈ। "ਭਾਰਤ ਦੀ ਆਤਮਾ ਗਾਇਬ ਹੁੰਦੀ ਗਈ ਕਿਉਂਕਿ ਵਿਵੇਕ ਤੇ ਵਿਚਾਰ ਦੇ ਅਸੀਂ ਦੁਸ਼ਮਣ ਰਹੇ ਹਾਂ। ਅਸੀਂ ਕਹਿੰਦੇ ਹਾਂ ਕਿ ਬੱਸ ਮੰਨ ਲੈਣੀ ਚਾਹੀਦੀ ਹੈ ਕਿਉਂਕਿ ਇਹ ਕ੍ਰਿਸ਼ਨ ਕਹਿੰਦੇ ਹਨ, ਗਾਂਧੀਵਾਦ ਮੰਨ ਲੈਣਾ ਚਾਹੀਦਾ ਹੈ ਕਿਉਂਕਿ ਇਹ ਗਾਂਧੀ ਕਹਿੰਦੇ ਹਨ। ਸਾਨੂੰ ਬਚਪਨ ਤੋਂ ਇਹ ਸਮਝਾਇਆ ਜਾਂਦਾ ਹੈ ਕਿ ਵਿਸ਼ਵਾਸ਼ ਕਰ ਲੈਣਾ ਪਰਮ ਧਰਮ ਹੈ। ਇਸੇ ਕਰਕੇ ਜੜ੍ਹਤਾ ਦੇ ਹੱਥਾਂ ਵਿੱਚ ਭਾਰਤ ਦੀ ਕਿਸਮਤ ਜਕੜੀ ਰਹੀ। ਨਾਸਮਝੀਆਂ ਅਤੇ ਦਕਿਆਨੂਸੀ ਦਾ ਲੰਬਾ ਇਤਿਹਾਸ ਹੈ ਸਾਡਾ ! ਅੰਧਵਿਸ਼ਵਾਸ਼ਾਂ ਦੀ ਬਹੁਤ ਪੁਰਾਣੀ ਪ੍ਰੰਪਰਾ ਹੈ। ਅੰਨ੍ਹੇਪਨ ਦੀ ਸਨਾਤਨ ਆਦਤ ਹੈ।" ਭਾਰਤ ਦੀ ਇਸ ਸਾਰੀ ਕਿਸਮਤ ਦਾ ਹਨੇਰੇ ਦੇ ਹੱਥਾਂ ਵਿੱਚ ਹੋਣ ਦਾ ਮੁੱਖ ਕਾਰਣ ਹੈ ਇਥੋਂ ਦਾ ਵਿਸ਼ੇਸ਼ ਵਿਚਾਰਵਾਦੀ ਦਰਸ਼ਨ। ਜੇ ਅੱਜ ਅਸੀਂ ਦੋਹਾਂ ਪਾਸਿਆਂ ਤੋਂ ਅਸੁਰਖਿਅਤਾ, ਅਨਿਸ਼ਚਿਤਤਾ, ਹਿੰਸਾ, ਨਫਰਤ ਤੇ ਤਨਾਅ ਦੇ ਮਾਹੌਲ ਅੰਦਰ ਘਿਰੇ ਹੋਏ ਹਾਂ ਤਾਂ ਇਹਦਾ ਇੱਕ ਵੱਡਾ ਕਾਰਣ ਹੈ ਕਿ ਭਾਰਤੀ ਚਿੰਤਨ ਨੇ ਪਿਛਲੇ ਡੇਢ ਕੁ ਹਜਾਰ ਸਾਲਾਂ ਤੋਂ ਆਤਮਘਾਤੀ ਪਲਾਇਨਵਾਦ ਦਾ ਰਾਹ ਚੁਣਿਆ ਹੈ ਨਾ ਕਿ ਠੋਸ ਸਮੱਸਿਆਵਾਂ ਦੇ ਠੋਸ ਹੱਲ ਦਾ ਰਾਹ। ਅਸੀਂ ਆਪਣੇ ਮੂਰਖਪੁਣੇ ਤੇ ਨਾਸਮਝੀ ਵਿੱਚ ਮਨੁੱਖ-ਕੇਂਦਰਤ ਫਲਸਫੇ ਨੂੰ ਹਮੇਸ਼ਾ ਤਿਲਾਂਜਲੀ ਦਿੱਤੀ ਅਤੇ ਇਹਦੀ ਥਾਂ ਪ੍ਰਾਭੌਤਿਕ ਫਲਸਫੇ ਤੇ ਧਾਰਮਿਕ ਕਰਮ ਕਾਂਡ ਨੂੰ ਹਮੇਸ਼ਾ ਪਹਿਲ ਦਿੱਤੀ। ਸਿੱਟਾ ਇਹ ਨਿੱਕਲਿਆ ਕਿ ਸਦੀਆਂ ਤੱਕ ਇਹ ਦੇਸ਼ ਗੁਲਾਮ ਰਿਹਾ। ਸੈਂਕੜੇ ਸਾਲਾਂ ਦੇ ਵਿਚਾਰ ਦੇ ਬਾਅਦ ਵੀ ਇਹ ਦੇਸ਼ ਆਪਣਾ ਵਿਗਿਆਨ ਪੈਦਾ ਨਾ ਕਰ ਸਕਿਆ, ਆਪਣੀ ਸਮਰੱਥਾ ਪੈਦਾ ਨਾ ਕਰ ਸਕਿਆ, ਨਵੇਂ-ਨਵੇਂ ਦੇਸ਼ਾਂ ਦੇ ਸਾਹਮਣੇ ਇਹ ਪ੍ਰਾਚੀਨਤਮ ਦੇਸ਼ ਹੱਥ ਫੈਲਾ ਕੇ ਭੀਖ ਮੰਗਣ ਲਈ ਮਜਬੂਰ ਹੋਇਆ।

ਆਪਣੇ ਸਮਾਜ ਦੀਆਂ ਬਹੁਤ ਸਾਰੀਆਂ ਗਲਤ ਧਾਰਨਾਵਾਂ, ਬੇਹੂਦਾ ਰਸਮਾਂ ਤੇ ਵਿਸ਼ਵਾਸ਼ ਤੇ ਮੱਧਕਾਲੀ ਧਾਰਮਿਕ ਕਰਮਕਾਂਡਾਂ, ਜਿਨ੍ਹਾਂ ਦਾ ਸਦਾਚਾਰ ਤੇ ਮਨੁੱਖੀ ਕਦਰਾਂ ਨਾਲ, ਸਾਨੂੰ ਕੋਈ ਸਿੱਧਾ ਸਬੰਧ ਨਜਰ ਨਹੀਂ ਆਉਂਦਾ ਨੂੰ ਵੇਖ ਕੇ ਮਹਾਂਪੰਡਤ ਰਾਹੁਲ ਸੰਕਰਤਿਆਇਨ ਦੀ ਇਹ ਉਕਤੀ ਅਕਸਰ ਯਾਦ ਆ ਜਾਂਦੀ ਹੈ."ਇਹ ਤਾਂ ਠੀਕ ਹੈ ਕਿ ਸਾਡਾ ਇਤਿਹਾਸ ਬਹੁਤ ਪੁਰਾਣਾ ਹੈ, ਇਹਦੇ ਨਾਲ ਇਹ ਵੀ ਉਨਾਂ ਹੀ ਦਰੁਸਤ ਹੈ ਕਿ ਸਾਡੀਆਂ ਬੇਵਕੂਫੀਆਂ ਦਾ ਇਤਿਹਾਸ ਵੀ ਉਨਾਂ ਹੀ ਪੁਰਾਣਾ ਹੈ।" ਪਿਛਲੇ ਇਤਿਹਾਸ ਅੰਦਰ ਅਸੀਂ ਅਜਿਹੀਆਂ ਬੇਵਕੂਫੀਆਂ ਕਰਦੇ ਹੀ ਨਹੀਂ ਰਹੇ ਸਗੋਂ ਉਨ੍ਹਾਂ ਨੂੰ ਨਿਰੰਤਰ ਦੁਹਰਾਉਂਦੇ ਆ ਰਹੇ ਹਾਂ ਅਤੇ ਹੁਣ ਵੀਹਵੀਂ ਸਦੀ ਦੇ ਅਖੀਰ ਤੱਕ ਦੁਹਰਾਉਂਦੇ ਆ ਰਹੇ ਹਾਂ— ਬਿਨਾਂ ਸੋਚੇ ਸਮਝੇ ਲਕੀਰ ਦੇ ਫਕੀਰ ਵਾਂਗ। ਬ੍ਰਾਹਮਣਵਾਦੀ ਚਿੰਤਕ ਆਪਣੇ ਸੁਆਰਥ ਦੀ ਖਾਤਰ ਕਿਸੇ ਵੀ ਮਹਾਂ ਕਵਿ ਨੂੰ ਮਿਥਿਹਾਸ ਵਿੱਚ ਬਦਲ ਸਕਦੇ ਸਨ ਅਤੇ ਵੱਡੇ ਤੋਂ ਵੱਡੇ ਝੂਠ ਨੂੰ ਸੱਚ ਬਣਾ ਕੇ ਪੇਸ਼ ਕਰ ਸਕਦੇ ਸਨ। ਸਮੇਂ ਸਮੇਂ ਆਪਣੇ ਰਸਮੀ ਮੌਕਿਆਂ ਤੇ ਤਿਉਹਾਰਾਂ ਤੇ ਕੀਤੀਆਂ ਜਾਣ ਵਾਲੀਆਂ ਮੂਰਖਤਾਵਾਂ ਨੂੰ ਛੱਡ ਕੇ ਇੱਥੋਂ ਸਿਰਫ ਦੀਵਾਲੀ ਦੇ ਤਿਉਹਾਰ ਦੀ ਹੀ ਗੱਲ ਕੀਤੀ ਜਾਵੇਗੀ। ਇਹ ਤਿਉਹਾਰ ਮਹਾਂਕਵੀ ਬਾਲਮੀਕ ਦੀ ਮਹਾਂ ਕਾਵਿਕ ਰਚਨਾ 'ਰਮਾਇਣ' ਅਨੁਸਾਰ ਮਨਾਇਆ ਜਾਂਦਾ ਹੈ। ਮਹਾਂ-ਕਾਵਿ 'ਰਮਾਇਣ ਤੇ ਇਹਦੇ ਲੇਖਕ ਬਾਲਮੀਕ ਬਾਰੇ ਇਤਿਹਾਸਕ ਤੌਰ ਤੇ ਸਪਸ਼ਟ ਹੋਣਾ ਬਹੁਤ ਜਰੂਰੀ ਹੈ। ਮਹਾਂ ਪੰਡਤ ਰਾਹੁਲ ਸ਼ੰਕਰਤਿਆਇਨ ਦੀ ਇਤਿਹਾਸ ਬਾਰੇ ਬਹੁ ਚਰਚਿਤ ਖੋਜ ਪੁਸਤਕ 'ਵੋਲਗਾ ਸੇ ਗੰਗਾ' ਅਨੁਸਾਰ ਬਾਲਮੀਕ ਨੇ ਰਮਾਇਣ ਪੁਸ਼ਯਮਿਤਰ ਅਰਥਾਤ ਸੁਗਵੰਸ਼ ਦੇ ਰਾਜਕਾਲ ਵਿੱਚ 50 ਈਸਵੀ [50 AD) ਦੇ ਇਰਦ ਗਿਰਦ ਲਿਖੀ ਸੀ। ਇਸ ਵਿੱਚ ਕੋਈ ਸ਼ਕ ਨਹੀਂ ਕਿ ਅਸ਼ਵਘੋਸ਼ ਨੇ ਬਾਲਮੀਕ ਦੇ ਮਧੁਰ ਕਾਵਿ ਦਾ ਲੁਤਫ ਲਿਆ ਹੋਵੇ। ਇਹ ਵੀ ਕੋਈ ਹੈਰਾਨੀ ਦੀ ਗੱਲ ਨਹੀਂ ਜੇ ਬਾਲਮੀਕ ਸ਼ੁੰਗਵੰਸ਼ ਦਾ ਦਰਬਾਰੀ ਕਵੀ ਰਿਹਾ ਹੋਵੇ ਜਿਵੇਂ ਕਿ ਕਾਲੀਦਾਸ ਚੰਦਰਗੁਪਤ ਵਿਕਰਮਦਿੱਤ ਦਾ ਦਰਬਾਰੀ ਕਵੀ ਰਿਹਾ ਸੀ।" ਆਖਰੀ ਬੁਧ ਸਮਰਾਟ ਬਹਦ੍ਰਥ ਨੂੰ ਮਾਰ ਕੇ ਰਾਜਸੱਤਾ ਹਥਿਆਉਣ ਵਾਲੇ ਬ੍ਰਾਹਮਣ ਪੁਸ਼ਯਮਿਤਰ

ਦੇ ਰਾਜਕਾਲ ਵਿੱਚ ਬਾਲਮੀਕ ਨਾਂ ਦੇ ਬ੍ਰਾਹਮਣ ਕਵੀ ਤੋਂ ਬੁਧ ਧਰਮ ਤੇ ਬੁਧ ਦੀ ਸਭਿਅਤਾ ਨੂੰ ਖਤਮ ਕਰਵਾਉਣ ਲਈ ਹੀ ਰਮਾਇਣ ਦੀ ਰਚਨਾ ਕਰਵਾਈ ਗਈ। ਬਾਲਮੀਕ ਨੂੰ ਰਿਸ਼ੀ ਦੀ ਉਪਾਧੀ ਮਿਲੀ ਅਤੇ ਉਹਦੀ ਰਚਨਾ ਦੀ ਭਰਪੂਰ ਪ੍ਰਸ਼ੰਸਾ ਹੋਈ। 1935 ਤੋਂ ਬਾਅਦ ਇੱਕ ਹੋਰ ਸਾਜਸ਼ ਰਚੀ ਗਈ ਅਤੇ ਇਸ ਬਾਲਮੀਕ ਬ੍ਰਾਹਮਣ ਕਵੀ ਦਾ ਨਾਂ ਭੰਗੀ ਜਾਤੀ ਨਾਲ ਜੋੜ ਦਿੱਤਾ ਗਿਆ ਜਿਸ ਕਰਕੇ ਬਾਲਮੀਕ ਅਤੇ ਉਹਦੀ ਰਚਨਾ (ਰਮਾਇਣ) ਦੀ ਮਾਣਤਾ ਉਚੇਰੇ ਵਰਗ ਦੇ ਹਿੰਦੂਆਂ ਵਿੱਚ ਸਮਾਪਤ ਹੋ ਗਈ। ਇਤਿ-ਹਾਸ ਦੇ ਤੱਥਾਂ ਦੇ ਆਧਾਰ ਤੇ ਵੀ ਇਹ ਗੱਲ ਸਾਫ਼ ਹੋ ਜਾਂਦੀ ਹੈ ਮਹਾਂਕਾਵਿ ਰਮਾਇਣ ਦਾ ਲੇਖਕ ਬਾਲਮੀਕ ਭੰਗੀ ਤਾਂ ਹੋ ਹੀ ਨਹੀਂ ਸਕਦਾ ਕਿਉਂਕਿ ਉਹਨਾਂ ਸਮਿਆਂ ਵਿੱਚ ਸੂਦਰਾਂ ਅਰਥਾਤ ਭੰਗੀਆਂ ਨੂੰ ਤਾਂ ਗਿਆਨ ਤੇ ਵਿੱਦਿਆ ਪ੍ਰਾਪਤ ਕਰਨ ਦੀ ਸਖਤ ਮਨਾਹੀ ਸੀ। "ਬਾਲਮੀਕ ਨੇ ਸੁਭਾਇਕ ਹੀ ਰਾਮ ਦੇ ਰੂਪ ਵਿੱਚ ਸੁੰਗ ਸਮਰਾਟ ਪੁਸ਼ਯਮਿੱਤਰ [ਅਗਨੀ ਮਿੱਤਰ] ਦੀ ਪ੍ਰਸੰਸਾ ਕੀਤੀ, ਬਿਲਕੁਲ ਉਵੇਂ ਜਿਵੇਂ ਕਾਲੀ-ਦਾਸੀ ਨੇ 'ਰਘੂਵੰਸ਼' ਦੇ ਰਘੂ ਤੇ 'ਕੁਮਾਰਸੰਭਵ' ਦੇ ਕੁਮਾਰ ਨਾਂ ਦੇ ਪਿਤਾ ਪੁੱਤਰ ਚੰਦਰਾਗੁਪਤ ਵਿਕਰਮਾਦਿੱਤ ਅਤੇ ਕੁਮਾਰਗੁਪਤ ਦੀ ਕੀਤੀ ਸੀ।" ਜਿਵੇਂ ਕਿ ਭਾਰਤੀ ਇਤਿਹਾਸ ਦੀ ਪ੍ਰੰਪਰਾ ਰਹੀ ਹੈ ਸਮਾਂ ਗੁਜਰਨ ਦੇ ਨਾਲ-ਨਾਲ ਰਮਾਇਣ ਦਾ ਇਹ ਮਹਾਂ ਕਾਵਿ ਮਿਥਿਹਾਸ ਦਾ ਰੂਪ ਧਾਰ ਗਿਆ।

ਰਮਾਇਣ ਬਾਰੇ ਇਸ ਇਤਿਹਾਸਕ ਸਪਸ਼ਟੀਕਰਣ ਤੋਂ ਬਾਅਦ 'ਰੌਸ਼ਨੀਆਂ ਦੇ ਤਿਉਹਾਰ' ਦੀਵਾਲੀ ਦਾ ਸਮਾਜ ਸ਼ਾਸ਼ਤਰ ਤੇ ਆਰਥਿਕ ਮੁਲਅੰਕਣ ਕਰਨਾ ਵਾਜਬ ਹੋਵੇਗਾ। ਸਚਾਈ ਇਹ ਹੈ ਕਿ ਸਮਾਜ ਵਿੱਚ ਆਪਣੀ ਪ੍ਰਭੂਸਤਾ ਬਰਕ-ਰਾਰ ਰੱਖਣ ਲਈ ਜਾਂ ਇਹਨੂੰ ਸੰਭਾਵਿਤ ਤਬਾਹੀ ਤੋਂ ਬਚਾਉਣ ਲਈ ਸਮੇਂ ਦੀ ਹਰ ਹਾਕਮ ਸ਼੍ਰੇਣੀ ਆਪਣਾ ਨਾਇਕ ਸਿਰਜਦੀ ਹੈ ਤਾਂ ਕਿ ਉਹ ਆਪਣੀ ਸੱਤਾ ਨੂੰ ਸਥਾਪਤ ਰੱਖ ਸਕੇ। ਸਾਡੇ ਸਮਾਜ ਵਿੱਚ ਉਸ ਸਮੇਂ ਹਾਕਮ [ਸੱਤਾ ਧਾਰੀ] ਸ਼੍ਰੇਣੀ ਬ੍ਰਾਹਮਣ ਸ਼੍ਰੇਣੀ ਸੀ। ਇਸੇ ਲਈ ਇਸ ਸ਼੍ਰੇਣੀ ਨੂੰ ਅਜੇਹੇ ਨਾਇਕ ਦੀ ਲੋੜ ਸੀ ਜੋ ਉਹਨਾਂ ਦੀ ਸੱਤਾ ਨੂੰ ਵਿਚਾਰਧਾਰਕ ਤੇ ਦਾਰਸ਼-ਨਿਕ ਤੌਰ ਤੇ ਸਹੀ ਠਹਿਰਾ ਸਕੇ। ਬਹੁਤੀ ਲੰਬੀ ਬਹਿਸ ਵਿਚ ਪੈਣ ਦੀ ਬਜਾਏ ਇੱਥੇ ਇੰਨਾਂ ਕਹਿਣਾ ਹੀ ਕਾਫੀ ਹੋਵੇਗਾ ਕਿ ਬ੍ਰਾਹਮਣ ਸ਼੍ਰੇਣੀ ਦੀ ਸੱਤਾ ਦਾ ਬਚਾਓ ਜਾਤੀਪਾਤੀ ਪ੍ਰਬੰਧ [ਵਰਣ-ਪ੍ਰਬੰਧ] ਦੇ ਬਚਾਓ ਵਿੱਚ ਹੀ ਸੀ। ਇਸੇ ਲਈ ਇਸ ਸ਼੍ਰੇਣੀ ਨੇਂ ਬ੍ਰਾਹਮਣ ਕਵੀ ਬਾਲਮੀਕ ਦੁਆਰਾ ਮਹਾਂ-ਕਾਵਿਕ ਰਚਨਾ 'ਰਮਾਇਣ' ਵਿੱਚ ਰਾਮ ਦੇ ਰੂਪ ਵਿੱਚ ਇੱਕ ਅਜਿਹੇ ਨਾਇਕ ਦੀ ਸਿਰਜਣਾ ਕਰਵਾਈ ਜੋ ਜਾਤਪਾਤੀ ਪ੍ਰਬੰਧ ਨੂੰ ਜਾਇਜ ਹੀ ਨਾ ਠਹਿਰਾਵੇ ਸਗੋਂ ਇਸ ਪ੍ਰਬੰਧ ਨੂੰ ਪੂਰੀ ਸ਼ਾਨ ਤੇ ਸਨਮਾਨ ਨਾਲ ਜੇਤੂ ਦਿਖਾਵੇ [ਇਥੇ ਇਹ ਕਹਿਣਾ ਵੀ ਵਾਜਬ ਹੋਵੇਗਾ ਕਿ ਉਸ ਸਮੇਂ ਬੁੱਧ ਮੱਤ ਦੇ ਪ੍ਰਭਾਵ ਹੇਠ ਜਾਤਪਾਤੀ ਪ੍ਰਬੰਧ ਨੂੰ ਬਹੁਤ ਵੱਡੀ ਢਾਹ ਲੱਗ ਚੁੱਕੀ ਸੀ ਅਤੇ ਸਮਾਜਿਕ ਬਰਾਬਰੀ ਲਈ ਰਾਹ ਸਾਫ ਹੋ ਰਿਹਾ ਸੀ] ਇਵੇਂ ਹੀ ਤੱਥ ਬਹੁਤ ਸਾਫ ਹੈ ਕਿ ਰਾਮ ਨੂੰ ਜਾਤਪਾਤੀ ਪ੍ਰਬੰਧ ਦੀ ਸਲਾਮਤੀ ਦਾ ਨਾਇਕ, ਬਣਾਂਕੇ ਪੇਸ਼ ਕਰਨ ਵਿੱਚ ਕੋਈ ਮਨੁੱਖਤਾਵਾਦ ਦਾ ਉੱਚਾ ਆਦਰਸ਼ ਨਹੀਂ ਸੀ ਸਗੋਂ ਬ੍ਰਾਹਮਣ ਸ਼੍ਰੇਣੀ ਦਾ ਆਪਣਾ ਵਿਸ਼ੇਸ਼ ਸੁਆਰਥ ਤੇ ਸੌੜਾ ਮੰਤਵ ਸੀ। ਇਵੇਂ ਅਸੀ ਦੇਖਦੇ ਹਾਂ ਕਿ ਭਾਰਤੀ ਸਮਾਜ ਜਦੋਂ ਵੀ ਜਾਤਪਾਤੀ ਪ੍ਰਬੰਧ ਤੋਂ ਮੁਕਤ ਹੋਕੇ ਇੱਕ ਇਕਾਈ ਬਣਨ ਵਧਣ ਲੱਗਾ ਉਦੋਂ ਹੀ ਚਲਾਕ ਬ੍ਰਾਹਮਣੀ ਸ਼੍ਰੇਣੀ ਨੇ ਕੋਈ ਅਜਿਹਾ ਫਲਸਫਾ ਜਾਂ ਮਹਾਂਕਾਵਿ ਸਿਰਜ ਦਿੱਤਾ ਜੋ ਕਿ ਜਾਤ ਪਾਤੀ ਪ੍ਰਬੰਧ ਨੂੰ ਕਾਇਮ ਰੱਖ ਕੇ ਉਸਦੀ ਪ੍ਰਭੂਸੱਤਾ ਨੂੰ ਸਥਾਪਤ ਰੱਖ ਸਕੇ। ਰਮਾਇਣ ਦੇ ਇਸ ਆਲੋਚਨਾਤਮਕ ਵਿਸ਼ਲੇਸ਼ਣ ਪਿੱਛੋਂ ਇਹ ਬਿਲਕੁਲ ਸਾਫ ਹੋ ਜਾਂਦਾ ਹੈ ਕਿ ਰਮਾਇਣ ਵਿੱਚ ਰਾਮ ਤੇ ਰਾਵਣ ਦੀ ਆਪਸੀ ਲੜਾਈ ਕਿਸੇ ਤਰਾਂ ਵੀ ਬਦੀ ਉੱਤੇ ਨੇਕੀ ਜਾਂ ਬੁਰਾਈ ਉੱਤੇ ਭਲਾਈ ਦੀ ਜਿੱਤ ਕਿਵੇਂ ਵੀ ਨਹੀਂ ਬਣਦੀ ਅਤੇ ਬਣ ਵੀ ਨਹੀਂ ਸਕਦੀ। ਸੋ ਇਹ ਭਾਰਤੀ ਮਿਥਿਹਾਸ ਦਾ ਦੁਖਾਂਤ ਹੀ ਕਿਹਾ ਜਾ ਸਕਦਾ ਹੈ ਕਿ ਰਾਮ ਅਤੇ ਰਾਵਣ ਦੋਨਾਂ ਵਿਚੋਂ ਕੋਈ ਵਿਅਕਤੀ ਨੇਕੀ ਦਾ ਚਿੰਨ ਬਣਕੇ ਨਹੀਂ ਉਭਰਦਾ ਜਿਵੇਂ ਯੂਨਾਨ ਦੇ ਮਿਥਿਹਾਸ ਵਿੱਚ ਪਰੋਮਿਥੂਅਸ ਨੇਕੀ ਤੇ ਕਲਿਆਣ ਦਾ ਨਾਇਕ ਬਣਕੇ ਉਭ-ਰਦਾ ਹੈ। ਇਸ ਲਈ ਹਰ ਸਾਲ ਜਿਵੇਂ ਦੀਵਾਲੀ ਅਤੇ ਦੁਸਹਿਰੇ ਉਤੇ ਅਸੀਂ ਰਾਮ ਨੂੰ ਰਾਵਣ ਉੱਤੇ ਜੇਤੂ ਦਿਖਾਉਂਦੇ ਹਾਂ, ਜੇ ਇਹਦੇ ਵਿੱਚੋਂ ਕੁਝ ਨਿਕਲਦਾ ਹੈ ਤਾਂ ਉਹ ਇਹ ਹੈ ਕਿ ਇਹ ਬ੍ਰਾਹਮਣੀ ਸ਼੍ਰੇਣੀ ਦੇ ਹਿੱਤ ਵਿੱਚ ਜਾਤਪਾਤੀ ਪ੍ਰਬੰਧ ਦਾ ਹਿੱਤ ਹੈ, ਲੋਕ ਕਲਿਆਣ ਦੀ ਜ਼ਿੱਤ ਨਹੀਂ। ਰਾਮ ਚੰਦਰ ਆਮ ਲੋਕਾਂ ਦਾ ਜਨ ਸਾਧਾਰਨ ਦਾ ਨਾਇਕ ਨਹੀਂ, ਹਾਕਮ ਸ਼ਰੇਣੀ ਦਾ ਨਾਇਕ ਬਣਕੇ ਉਭਰਦਾ ਹੈ। ਜੋ ਆਮ ਲੋਕ ਉਹਨੂੰ ਆਪਣਾ ਨਾਇਕ ਜਾਂ ਨੇਕੀ ਦਾ ਚਿੰਨ ਸਮਝਦੇ ਹਨ ਤਾਂ ਉਹ ਬਹੁਤ ਵੱਡੇ ਧੋਖੇ ਵਿੱਚ ਹਨ। ਜੇ ਸਾਡੇ ਕੋਲ ਨੇਕੀ ਬਰਾਬਰੀ ਸਚਾਈ ਜਾਂ ਭਲਾਈ ਦਾ ਚਿੰਨ ਹੀ ਨਹੀਂ ਹੋਵੇਗਾ ਤਾਂ ਨੇਕੀ ਤੇ ਭਲਾਈ ਭਲਾ ਕਿਵੇਂ ਵਧ ਫੁੱਲ ਸਕਦੇ ਹਨ। ਗੱਲ ਸੋਚਣ ਦੀ ਹੈ ਵਿਚਾਰਨ ਦੀ ਹੈ। ਇਵੇਂ ਰਮਾਇਣ ਦੀ



ਕਹਾਣੀ ਬਦੀ ਉੱਤੇ ਨੇਕੀ ਦੀ ਕਹਾਣੀ ਕਿਸੇ ਤਰਾਂ ਵੀ ਨਹੀਂ ਬਣਦੀ ਜਿਵੇਂ ਕਿ ਆਮ ਪ੍ਰਚਾਰਿਆ ਜ਼ਾਂਦਾ ਹੈ।

**ਦੀਵਾਲੀ ਦਾ ਆਰਥਿਕ ਪੱਖ :**

ਦੀਵਾਲੀ ਦਾ ਆਰਥਿਕ ਪੱਖ ਵਿਚਾਰਨ ਲਈ ਅਸੀਂ ਉਦਾਹਰਣ ਦੇ ਤੌਰ ਤੇ ਆਪਣੇ ਸ਼ਹਿਰ ਨੂੰ ਹੀ ਲੈ ਲੈਂਦੇ ਹਾਂ ਇੱਕ ਮੋਟੇ ਅਨੁਮਾਨ ਅਨੁਸਾਰ ਸਾਡੇ ਸ਼ਹਿਰ ਦੀ ਆਬਾਦੀ 30 ਕੁ ਹਜ਼ਾਰ ਹੈ। ਦੀਵਾਲੀ ਵਾਲੇ ਦਿਨ ਜਿਹੜੇ ਪਟਾਖੇ ਆਤਸ਼ਬਾਜੀਆਂ [ਵਿਸਫੋਟਕ ਸਮੱਗਰੀ] ਚਲਾਏ ਜਾਂਦੇ ਹਨ, ਜੇ ਅਸੀਂ ਇਹਨਾਂ ਦੀ ਖਪਤ ਉੱਤੇ ਔਸਤਨ ਪ੍ਰਤੀ ਜੀਅ ਖਰਚ 6 ਕੁ ਰੁ: ਵੀ ਲਾਈਏ ਤਾਂ ਇਹ ਖਰਚ ਤਿੰਨ ਕੁ ਲੱਖ ਰੁਪਏ ਬਣ ਜਾਂਦਾ ਹੈ। ਜੇ ਦੀਵੇ ਮੋਮਬੱਤੀਆਂ ਦਾ ਖਰਚ ਵੀ ਜੋੜ ਲਿਆ ਜਾਵੇ ਤਾਂ ਇਹ ਰਕਮ ਤਕਰੀਬਨ 4 ਕੁ ਲੱਖ ਰੁਪਏ ਬਣ ਜਾਵੇਗੀ। ਇਵੇਂ ਹੀ ਪ੍ਰਸਿਧ ਤਰਕ ਸ਼ਾਸ਼ਤਰੀ ਜਮਨਾ ਲਾਲ ਬਜਾਜ ਨੇਂ ਆਪਣੀ ਪ੍ਰਸਿਧ ਪੁਸਤਕ Shadow of Ram Rejya over India ਵਿੱਚ ਤੱਥਾਂ ਦੇ ਅੰਕੜਿਆਂ ਸਮੇਤ ਇਹ ਸਾਬਤ ਕੀਤਾ ਸੀ ਕਿ ਹਿੰਦੂ ਬ੍ਰਾਹਮਣ ਵਾਦੀ ਲੋਕ ਸਾਲ ਵਿੱਚ ਹਵਨ ਯੱਗ ਤੇ ਹੋਰ ਧਾਰਮਿਕ ਕਰਮ ਕਾਂਡਾਂ ਤੇ ਜਿਹੜਾ ਕਰੋੜਾਂ ਰੁਪਏ ਖਰਚ ਕਰਦੇ ਹਨ ਉਹ ਰੁਪਏ ਤੇ ਧਨ ਦੇਸ ਦੇ ਕੁਝ ਲੱਖ ਬੱਚਿਆਂ ਨੂੰ ਪੋਸ਼ਟਿਕ ਭੋਜਨ ਮੁਹੱਈਆ ਕਰਨ ਲਈ ਵਰਤੇ ਜਾ ਸਕਦੇ ਹਨ।

ਗੱਲ ਚੱਲ ਰਹੀ ਸੀ ਦੀਵਾਲੀ ਵਾਲੇ ਦਿਨ ਵਿਸਫੋਟਕ ਸਮੱਗਰੀ, ਪਟਾਖੇ ਆਤਸ਼ਬਾਜੀਆਂ ਚਲਾਉਣ ਦੀ। ਪਟਾਖਿਆਂ ਤੇ ਆਤਸ਼ਬਾਜੀਆਂ ਰਾਹੀਂ ਧਮਾਕਾ ਪੈਦਾ ਕਰਨ ਦੀ ਇਸ ਆਦਤ ਜਾਂ ਰਵਾਇਤ ਬਾਰੇ ਡੂੰਘੀ ਸੋਚ ਵਿਚਾਰ ਕਰਕੇ ਕੋਈ ਵੀ ਸੂਝਵਾਨ ਵਿਅਕਤੀ ਇਸੇ ਸਿੱਟੇ ਤੇ ਪੁੱਜਦਾ ਹੈ ਕਿ ਉਹ ਸ਼ਖਸ਼ ਇਤਿਹਾਸ ਦਾ ਜਰੂਰ ਕੋਈ ਮੂਰਖ ਵਿਅਕਤੀ ਸੀ ਜਿਸਨੇ ਇਹ ਰਵਾਇਤ ਸ਼ੁਰੂ ਕੀਤੀ ਸੀ। ਹੋ ਸਕਦਾ ਹੈ ਕਿ ਇਹ ਰਵਾਇਤ ਸ਼ੁਰੂ ਵਿੱਚ ਬਹੁਤ ਹੀ ਛੋਟੇ ਪੈਮਾਨੇ ਤੇ ਸ਼ੁਰੂ ਹੋਈ ਹੋਵੇ ਪਰ ਸਮੇਂ ਦੇ ਨਾਲ ਨਾਲ ਇਹ ਆਦਤ ਬਹੁਤ ਹੀ ਭਿਆਨਕ ਰੂਪ ਧਾਰ ਗਈ ਹੈ। ਦੀਵਾਲੀ ਵਾਲੇ ਦਿਨ ਸ਼ਹਿਰਾਂ ਤੇ ਪਿੰਡਾਂ ਵਿੱਚ ਕੋਈ ਹੀ ਅਜਿਹਾ ਘਰ ਹੋਵੇਗਾ ਜਿਥੇ ਇਹ ਵਿਸਫੋਟਕ ਸਮੱਗਰੀ ਨਹੀਂ ਵਰਤੀ ਜਾਂਦੀ। ਕਿਸੇ-ਕਿਸੇ ਘਰ ਵਿੱਚ ਤਾਂ ਇਸ ਦਿਨ ਡੇਢ, ਦੋ-ਦੋ ਸੋ ਰੁਪਏ ਤੱਕ ਦੀ ਅਜਿਹੀ ਵਿਸਫੋਟਕ ਸਮੱਗਰੀ ਖਪ ਜਾਂਦੀ ਹੈ। ਇਸ ਵਿਸਫੋਟਕ ਸਮੱਗਰੀ ਦੇ ਧਮਾਕਿਆਂ ਨਾਲ ਸਾਡੇ ਸਮਾਜ ਵਿੱਚ ਲੋਕਾਂ ਦਾ ਸਿਰਫ ਆਰਥਕ ਹੀ ਨਹੀਂ ਸਗੋਂ ਵੱਡੇ ਪੱਧਰ ਤੇ ਸ਼ਰੀਰਕ ਤੇ ਮਾਨਸਿਕ ਨੁਕਸਾਨ ਵੀ ਹੁੰਦਾ ਹੈ। ਵਾਤਾਵਰਣ ਦੂਸ਼ਿਤ ਹੁੰਦਾ ਹੈ ਪਰੰਤੂ ਇਨ੍ਹਾਂ ਸਾਰੇ ਨਫੇ ਨੁਕਸਾਨਾਂ ਦਾ ਜਾਇਜਾ ਲੈਣ ਲਈ ਸਾਨੂੰ ਤਰਕ ਅਤੇ ਸੂਝ-ਬੂਝ ਦੀ ਲੋੜ ਹੈ-ਤਰਕ ਸੂਝ ਬੂਝ ਤੇ ਵਿਗਿਆਨਕ ਸੋਚ ਵਾਲੇ ਲੋਕ ਆਪਣੇ ਸਾਧਨਾਂ ਦੀ ਸਮਰੱਥਾ ਅਨੁਸਾਰ ਵਾਜਬ ਖਰਚ ਕਰਕੇ ਵਧ ਤੋਂ ਵਧ ਸ਼ਰੀਰਕ ਤੇ ਮਨੋਵਿਗਿਆਨਕ ਅਨੰਦ ਲੈਂਦੇ ਹਨ—**ਉਹ ਵਧੇਰੇ ਖਰਚ ਕਰਕੇ ਆਪਣਾ ਸ਼ਰੀਰਕ ਤੇ ਮਨੋਵਿਗਿ-**ਆਨਕ ਨੁਕਸਾਨ ਨਹੀਂ ਕਰਦੇ—ਇਸ ਸਬੰਧ ਵਿੱਚ ਅਸੀਂ ਦੂਸਰੇ ਦੇਸ਼ਾਂ ਦੇ ਸਮਾਜਾਂ ਦੀਆਂ ਰਵਾਇਤਾਂ ਤੋਂ ਪ੍ਰੇਰਨਾ ਤੇ ਸਿੱਖਿਆ ਵੀ ਲੈ ਸਕਦੇ ਹਾਂ-ਸਗੋਂ ਸਿੱਖਿਆ ਲੈਣੀ ਚਾਹੀਦੀ ਹੈ। ਜਦੋਂ ਕਿਸੇ ਹੱਦ ਤੱਕ ਦੀਵੇ ਤੇ ਮੋਮਬੱਤੀਆਂ ਨਾਲ ਰੋਸ਼ਨੀ ਕਰਨ ਦੀ ਗੱਲ ਸਹਿਣ ਵੀ ਕੀਤੀ ਜਾ ਸਕਦੀ ਹੈ (ਭਾਵੇਂ ਇਹਦੇ ਨਾਲ ਵੀ ਸਾਡੇ ਦੇਸ਼ ਦੀ ਕਰੋੜਾਂ ਰੁਪਏ ਦੀ ਰਾਸ਼ਟਰੀ ਆਮਦਨੀ ਬਰਬਾਦ ਹੋ ਜਾਂਦੀ ਹੈ) ਪਰੰਤੂ ਅੱਜ ਦੇ ਤਕਨੀਕੀ ਯੁਗ ਵਿੱਚ ਬਿਜਲੀ ਦੀ ਰੋਸ਼ਨੀ ਦੇ ਸਾਹਮਣੇ ਇਹਦਾ ਵੀ ਕੋਈ ਅਰਥ ਨਜ਼ਰ ਨਹੀਂ ਆਉਂਦਾ, ਪਰ ਅਸੀਂ ਸਭ ਕੁਝ ਉਵੇਂ ਹੀ ਦੁਹਰਾਉਂਦੇ ਚਲੇ ਆ ਰਹੇ ਹਾਂ। ਜੇ ਕਿਸੇ ਸ਼ਹਿਰ ਦੇ ਸਾਰੇ ਲੋਕ ਇੱਕ ਮਤ ਹੋ ਕੇ ਸਹਿਮਤ ਹੋਣ ਤਾਂ ਉਹ ਇਨ੍ਹਾਂ ਚੀਜਾਂ ਤੇ 4-5 ਲੱਖ ਰੁਪਇਆ ਬਰਬਾਦ ਕਰਨ ਨਾਲੋਂ ਇਹੀ ਪੈਸੇ ਸਹਿਰਾਂ ਤੇ ਪਿੰਡਾਂ ਦੀਆਂ ਆਮ ਸਹੂਲਤਾਂ ਟੂਆਇਲੈਟ [ਪੇਸ਼ਾਬਘਰ ਤੇ ਟੱਟੀਆਂ] ਜਾਂ ਲਾਇਬ੍ਰੇਰੀਆਂ ਨੂੰ ਸੁਧਾਰਨ ਤੇ ਲਾਏ ਜਾ ਸਕਦੇ ਹਨ। ਡਾਕਟਰਾਂ ਤੇ ਮਨੋਵਿਗਿ-ਆਨੀਆਂ ਦਾ ਕਹਿਣਾ ਹੈ ਕਿ ਕਿਸੇ ਵੀ ਵਿਸਫੋਟਕ ਸਮੱਗਰੀ ਰਾਹੀਂ ਪੈਦਾ ਹੋਇਆ ਧਮਾਕਾ ਸਾਡੇ ਕੰਨਾਂ ਤੋ ਹੋਕੇ ਸਾਡੇ ਦਿਲ ਤੇ ਦਿਮਾਗ ਤੱਕ ਪੁੱਜਦਾ ਹੈ। ਉਹ ਬਹੁਤ ਸਾਰੇ ਦਿਮਾ-ਗੀ ਤੇ ਦਿਲ ਸਬੰਧੀ ਵਿਗਾੜ ਪੈਦਾ ਕਰਦਾ ਹੈ. ਇਹ ਅਸਰ ਫੌਰੀ ਤੋਰ ਤੇ ਭਾਵੇਂ ਪ੍ਰਗਟ ਨਹੀਂ ਹੁੰਦਾ ਸਗੋਂ ਸਮਾਂ ਪਾਕੇ ਇਹ ਅਧਾਰ ਜਰੂਰ ਪ੍ਰਗਟ ਹੋ ਸਕਦਾ ਹੈ। ਬਾਕੀ ਰਹੀ ਗੱਲ ਇਸ ਵਿਸਫੋਟਕ ਸਮੱਗਰੀ ਨੂੰ ਤਿਆਰ ਕਰਨ ਵਿੱਚ ਵਰਤੇ ਜਾਣ ਵਾਲੇ ਭੌਤਿਕ ਤੇ ਰਸਾਇਣਕ ਪਦਾਰਥਾਂ ਦੀ- ਇਸ ਵਿਸਫੋਟਕ ਸਮੱਗਰੀ ਤੇ ਆਮ ਤੌਰ ਤੇ ਪੋਟਾਸ਼ ਗੰਧਕ, ਫਾਸਫੋਰਸ ਤੇ ਅਲਮੀਨੀਅਮ ਆਦਿ ਦਾ ਪ੍ਰਯੋਗ ਹੁੰਦਾ ਹੈ। ਇਹਨਾਂ ਕੀਮਤੀ ਰਸਾਇਣਿਕ ਪਦਾਰਥਾਂ ਨੂੰ ਬਰਬਾਦ ਕਰਨ ਦੀ ਬਜਾਏ ਇਨ੍ਹਾਂ ਨੂੰ ਅਸੀਂ ਆਪਣੀਆਂ ਉਸਾਰੂ ਯੋਜਨਾਵਾਂ; ਆਪਣੀਆਂ ਫੈਕਟਰੀਆਂ ਲਬਾਰਟਰੀਆਂ ਆਦਿ ਵਿੱਚ ਵਰਤ ਸਕਦੇ ਹਾਂ। ਪਰੰਤੂ ਅਜਿਹੀ ਸੋਚ ਦੀ ਸ਼ੁਰੂਆਤ ਕਦੋਂ ਹੋਵੇਗੀ। ਅਸੀਂ ਬੜੇ ਲੰਬੇ ਅਰਸੇ ਤੋਂ ਹਰ ਸਾਲ ਕਰੋੜਾਂ ਰੁਪਏ ਦਾ ਨੁਕਸਾਨ ਕਰਦੇ ਆ ਰਹੇ ਹਾਂ—ਬਿਨਾਂ ਸੋਚੇ

ਵਿਚਾਰੇ, ਬਿਨਾਂ ਕਿਸੇ ਸੰਵੇਦਨਾ ਤੇ ਸਮਝ ਦੇ...ਆਖਿਰ ਅਸੀਂ ਸਿਆਣੇ ਕਦੋਂ ਬਣਾਂਗੇ — ਇਹ ਇੱਕ ਗੰਭੀਰ ਸਵਾਲ ਹੈ ਜੋ ਅਸੀਂ ਆਪਣੇ ਆਪ ਤੋਂ ਆਪਣੇ ਸਾਥੀਆਂ ਤੋਂ ਪੁੱਛਣਾ ਹੈ। ਇਹ ਸਾਡੀਆਂ ਲੰਬੀਆਂ-ਚੋੜੀਆਂ ਬੇਵਕੂਫੀਆਂ ਦੀ ਇੱਕ ਛੋਟੀ ਜਿਹੀ ਝਲਕ ਹੈ। ਸਿਆਣੇ ਕਹਿੰਦੇ ਨੇ ਕਿ ਜੇ ਕੋਈ ਵਿਅਕਤੀ ਸਵੇਰ ਦਾ ਭੁੱਲਿਆ ਸ਼ਾਮ ਨੂੰ ਘਰ ਵਾਪਸ ਆ ਜਾਵੇ ਤਾਂ ਉਹਨੂੰ ਭੁੱਲਿਆ ਨਹੀਂ ਕਹਿੰਦੇ। ਪਰੰਤੂ ਜਿਹੜਾ ਮਨੁੱਖ ਸਵੇਰ ਦਾ ਨਹੀਂ ਸਦੀਆਂ ਦਾ ਭੁੱਲਿਆ ਭਟਕਿਆ ਹੋਵੇ ਉਹਦੇ ਇਨੀ ਛੇਤੀ ਵਾਪਸ ਪਰਤ ਆਉਣ ਅਰਥਾਤ ਸਹੀ ਥਾਂ ਤੇ ਆ ਜਾਣ ਦੀ ਉਮੀਦ ਨਹੀਂ ਕੀਤੀ ਜਾ ਸਕਦੀ ਯਾਨੀ ਗਲਤੀਆਂ ਤੇ ਮੂਰਖਤਾਵਾਂ ਦੇ ਰਾਹ ਤੋਂ ਮੁਕਤ ਕਰਵਾ ਕੇ ਉਹਨੂੰ ਤਰਕ ਤੇ ਸਮਝ ਦੇ ਰਾਹ ਤੇ ਲਿਆਉਣ ਲਈ ਵਿਸ਼ੇਸ਼ ਢੰਗਾਂ ਤੇ ਫਾਰਮੂਲਿਆਂ ਦੀ ਲੋੜ ਹੈ। ਜਿਸ ਵਿਅਕਤੀ ਨੂੰ ਦੇਸੀ ਵਿਦੇਸ਼ੀ ਸ਼ਾਸਕਾਂ, ਸੁਆਰਥੀ ਚਿੰਤਕਾਂ, ਸਮਾਜ ਤੇ ਧਰਮ ਦੇ ਰਹਿਨੁਮਾਵਾਂ ਵੱਲੋਂ ਸਮੇਂ ਸਮੇਂ ਨਵੇਂ ਢੰਗਾਂ ਨਵੇਂ ਦਾਅ ਪੇਚਾਂ ਨਾਲ ਵਰਗਲਾਇਆ ਗਿਆ ਹੋਵੇ; ਜਲੀਲ ਕੀਤਾ ਗਿਆ ਹੋਵੇ, ਉਸਨੂੰ ਸਹੀ ਰਾਹ ਤੇ ਲਿਆਉਣ ਲਈ ਇਕ ਖਾਸ ਕਿਸਮ ਦੇ ਸਾਹਿਤ ਤੇ ਕਲਾ ਦੇ ਪ੍ਰਚਾਰ ਦੀ ਲੋੜ ਹੈ—ਇੱਕ ਲੰਬੀ ਘਾਲਣਾ ਦੀ ਲੋੜ ਹੈ।

ਸਾਡੇ ਅੱਜ ਦੇ ਸਮਾਜ਼ ਦੀ ਹਕੀਕੀ ਤਸਵੀਰ ਕੀ ਹੈ ? ਆਜ਼ਾਦੀ ਦੇ ਚੁਤਾਲੀ ਸਾਲਾਂ ਬਾਦ ਵੀ ਜੇ ਤੁਸੀਂ ਆਪਣੇ ਸਮਾਜ ਦੀ ਅਜ ਦੀ ਅਸਲੀ ਤਸਵੀਰ ਦੇਖਣੀ ਹੋਵੇ ਤਾਂ ਤੁਸੀਂ ਕਿਸੇ ਬਸ ਸਟੈਂਡ ਜਾਂ ਕਿਸੇ ਸ਼ਹਿਰ ਦੀਆਂ ਕਚਹਿਰੀਆਂ ਦੀਆਂ ਦੀਵਾਰਾਂ ਤੇ ਲੱਗੇ ਇਸ਼ਤਿਹਾਰਾਂ ਨੂੰ ਪੜ੍ਹ ਲਵੋ। ਇਨ੍ਹਾਂ ਵੰਨ ਸੁਵੰਨੇ, ਵੱਖ-ਵੱਖ ਇਸ਼ਤਿਹਾਰਾਂ ਤੋਂ ਸਚਾਈ ਸਾਫ ਹੋ ਜਾਵੇਗੀ ਕਿ ਸੰਸਾਰ ਵਿੱਚ ਜਿਸ ਦੇਸ਼ ਜਾਂ ਸਮਾਜ ਨੂੰ ਸਭ ਤੋਂ ਵੱਡਾ ਲੋਕ ਰਾਜ ਕਹਿਣ ਦੀਆਂ ਸਾਡੇ ਨੇਤਾਵਾਂ ਵੱਲੋਂ ਡੀਂਗਾਂ ਮਾਰੀਆਂ ਜਾਂਦੀਆਂ ਹਨ— ਉਸ ਸਮਾਜ ਦੀ ਮਿਹਨਤਕਸ਼ ਸ਼੍ਰੇਣੀ ਸੰਸਾਰ ਦੀ ਸਭ ਤੋਂ ਖਸਤਾ ਹਾਲਤ ਸ਼੍ਰੇਣੀ ਹੀ ਨਹੀਂ ਸਗੋਂ ਇਹ ਉਹ ਸਮਾਜ ਹੈ ਜੋ ਵੱਖ-ਵੱਖ ਵਿਰੋਧੀ ਇਕਾਈਆਂ ਦੇ ਟੁਕੜਿਆਂ ਵਿੱਚ ਵੰਡਿਆ ਪਿਆ ਹੈ ਅਤੇ ਇਸ ਵੱਖ ਇਕਾਈਆਂ ਦੇ ਟੁਕੜੇ ਕਿਵੇਂ ਆਪਣਾ ਵੱਖਰਾ ਪ੍ਰੋਗ੍ਰਾਮ ਦੇ ਰਹੇ ਹਨ-ਟੁਕੜੇ ਤੇ ਇਕਾਈਆਂ ਜਿਨ੍ਹਾਂ ਵਿਚਕਾਰ ਕਿਧਰੇ ਕੋਈ ਸਹੀ ਸਾਂਝ ਨਜਰ ਨਹੀਂ ਆ ਰਹੀ ਕਿਤੇ ਕੋਈ ਪੇਤਲੀ ਤੇ ਉਪਰੀ ਜਿਹੀ ਸਾਂਝ ਭਾਂਵੇਂ ਹੋਵੇ। ਵੱਖ-ਵੱਖ ਧਰਮਾਂ, ਜਾਤਾਂ ਤੇ ਫਿਰਕਿਆਂ ਦੇ ਨਾਂ ਤੇ ਕੰਮ ਕਰ ਰਹੀਆਂ ਹੋਰ ਕਰ ਵੀ ਕੀ ਸਕਦੀਆਂ ਹਨ। ਵੱਖ ਵੱਖ ਇਕਾਈਆਂ ਨੂੰ ਇੱਕ ਮੰਚ ਤੇ ਲਿਆਉਣ ਲਈ ਉੱਝ ਖੱਬੇ ਪੱਖੀ ਜਥੇਬੰਦੀਆਂ ਦਾ ਹਾਂ-ਪੱਖੀ ਰੋਲ ਨਕਾਰਿਆ ਨਹੀਂ ਜਾ ਸਕਦਾ। ਫੇਰ ਵੀ ਅਜੇ ਕਰਨ ਨੂੰ ਬਹੁਤ ਕੁਝ ਹੈ। ਸਮਾਜ ਦੀਆਂ ਇਹਨਾਂ ਵੱਖ-ਵੱਖ ਇਕਾਈਆਂ ਤੇ ਵਿਰੋਧੀ ਹਿੱਤਾਂ ਦੇ ਜਮਘਟ ਨੂੰ ਦੇਖਕੇ ਸਾਡੇ ਜ਼ਿਹਨ ਵਿੱਚ ਬੜੀ ਸ਼ਿੱਦਤ ਨਾਲ ਇੱਕ ਸਵਾਲ ਉੱਠਦਾ ਹੈ ਕਿ ਸਾਡਾ ਸਮਾਜ ਅੱਜ ਤੱਕ ਇੱਕ ਇਕਾਈ ਕਿਉਂ ਨਹੀਂ ਬਣ ਸਕਿਆ। ਸਾਡੇ ਮੇਹਨਤਕਸ਼ ਲੋਕ ਆਪਣੇ ਸਮੂਹਕ ਤੇ ਸਾਂਝੇ ਮੰਤਵ ਤੇ ਉਦੇਸ਼ ਲੈਕੇ ਇੱਕ ਇਕਾਈ ਵਿੱਚ ਕਿਉਂ ਨਹੀਂ ਜੁੜ ਸਕੇ। ਉਹ ਵਾਰ ਵਾਰ ਵੱਖੋ ਵੱਖ ਜਾਤਾਂ ਤੇ ਧਰਮਾਂ ਵਿੱਚ ਕਿਉਂ ਵੰਡੇ ਜਾ ਰਹੇ ਹਨ-ਮਿਹਨਤਕਸ਼ ਲੋਕ ਆਪਣੀ ਭਾਵਨਾਤਮਕ ਏਕਤਾ ਕਿਉਂ ਨਹੀਂ ਉਸਾਰ ਸਕੇ ? ਅਸਲ ਵਿੱਚ ਕੇਂਦਰ ਤੇ ਕਾਬਜ ਹਰ ਹਕੂਮਤ ਕਿਸੇ ਵੀ ਕੀਮਤ ਤੇ ਆਪਣੀ ਸੱਤਾ ਦੀ ਉਮਰ ਲੰਬੀ ਕਰਨ ਲਈ ਸਾਡੇ ਸਮਾਜ ਵਿੱਚ ਵੱਖ-ਵੱਖ ਧਰਮਾਂ ਤੇ ਜਾਤਾਂ ਨੂੰ ਸਿਰਫ ਬਚਾ ਕੇ ਹੀ ਨਹੀਂ ਰੱਖ ਰਹੀ ਸਗੋਂ ਇਹਨੂੰ ਹੋਰ ਵੀ ਗਹਿਰਾ ਕਰ ਰਹੀ ਹੈ। ਅਕਸਰ ਉਹ ਕਿਹੜੀ ਫਿਲਾਸਫੀ, ਵਿਚਾਰਧਾਰਾ ਤੇ ਦਾਅਪੇਚ ਹਨ ਜਿਹੜੇ ਮੇਹਨਤਕਸ਼ ਲੋਕਾਂ ਨੂੰ ਆਪਸ ਵਿੱਚ ਜੋੜਨ ਤੇ ਮਿਲ ਬੈਠਣ ਦੀ ਬਜਾਏ ਉਹਨਾਂ ਨੂੰ ਵੰਡ ਕੇ ਰੱਖ ਰਹੇ ਹਨ। ਜਾਤਪਾਤੀ ਪ੍ਰਬੰਧ ਦਾ ਵਿਚਾਰਧਾਰਕ ਆਧਾਰ ਭਾਰਤ ਦਾ ਵਿਸ਼ੇਸ਼ ਫਲਸਫਾ (ਮਨੂੰ-ਵਾਦ ਤੇ ਅਦਵੈਤਵਾਦ] ਹੀ ਨਹੀਂ, ਇਹਦਾ ਆਧਾਰ ਆਰਥਕ ਵੀ ਹੈ। ਮਿਸਾਲ ਦੇ ਤੌਰ ਤੇ ਜੇ ਸ਼ਹਿਰੀ ਸਫਾਈ ਮਜਦੂਰਾਂ [ਭੰਗੀਆਂ) ਦੀ ਘੱਟੋ ਘੱਟ ਤਨਖਾਹ ਦੋ ਜਾਂ ਢਾਈ ਹਜਾਰ ਰੁਪਏ ਕਰ ਦਿੱਤੀ ਜਾਵੇ ਤਾਂ ਬਹੁਤ ਸਾਰੇ ਸਵਾਰਨ ਜਾਤੀਆਂ [ਬ੍ਰਾਹਮਣ, ਕਸ਼ੱਤਰੀ ਆਦਿ] ਦੇ ਲੋਕ ਸ਼ਾਇਦ ਆਪਣੇ ਨਿੱਕੇ ਮੋਟੇ ਕੰਮ ਛੱਡ ਕੇ ਸਫਾਈ ਦਾ ਕੰਮ ਕਰਨ ਨੂੰ ਤਿਆਰ ਹੋ ਜਾਣਗੇ। ਸਾਡੀ ਸਰਕਾਰ ਇੱਕ ਪਾਸੇ ਤਾਂ ਰਾਸ਼ਟਰੀ ਏਕਤਾ ਤੇ ਭਾਈਚਾਰੇ ਦੀ ਦੁਹਾਈ ਦਿੰਦੀ ਹੈ ਅਤੇ ਦੂਸਰੇ ਪਾਸੇ ਇਸ ਏਕਤਾ ਦੇ ਸਭ ਤੋਂ ਵੱਡੇ ਦੁਸ਼ਮਣ ਜਾਤਪਾਤੀ ਪ੍ਰਬੰਧ ਨੂੰ ਹਰ ਹੀਲੇ ਕਾਇਮ ਰੱਖ ਰਹੀ ਹੈ ਅਤੇ ਸਮਾਜ ਦਾ ਇਹ ਅਜੀਬ ਵਰਤਾਰਾ ਭਿਆਨਕ ਸਿੱਟੇ ਕਢਦਾ ਹੋਇਆ ਪਿਛਲੇ 40 ਸਾਲਾਂ ਤੋਂ ਲਗਾਤਾਰ ਚੱਲ ਰਿਹਾ ਹੈ। ਅੱਜ ਵੀ ਕਿਸੇ ਪਿੰਡ ਵਿੱਚ ਕੋਈ ਅੰਤਰਜਾਤੀ ਵਿਆਹ [ਵਿਸ਼ੇਸ਼ ਕਰਕੇ ਸੂਦਰ ਲੜਕ/ ਲੜਕੀ ਦਾ ਕਿਸੇ ਗੈਰ ਸੂਦਰ ਲੜਕੇ/ਲੜਕੀ ਵਿਚਕਾਰ] ਕਰਨਾ ਕੋਈ 'ਮਹਾਂਭਾਰਤ ਦਾ ਯੁਧ' ਛੇੜਨ ਵਾਲੀ ਗੱਲ ਹੈ।

ਅੱਜ ਮਨੁੱਖ ਜੀਵਨ ਬੁਰੀ ਤਰਾਂ ਟੁਕੜਿਆਂ ਵਿੱਚ ਵੰਡਿਆ ਪਿਆ ਹੈ- ਜਿੰਦਗੀ ਖਿਚਾਅ ਤੇ ਖਲਾਅ ਦਾ ਸ਼ਿਕਾਰ

(ਬਾਕੀ ਸਫਾ 11 'ਤੇ)



# ਮਨੁੱਖਤਾ ਅਤੇ ਧਰਮ

– ਰੋਹਿਤ ਕੋਸ਼ਿਕ, ਸੁਨਾਮ

ਸਾਡੇ ਸਮਾਜ ਵਿਚ, ਸਾਡੀਆਂ ਰਸਮਾਂ ਵਿਚ, ਸਾਡੀਆਂ ਰੂਹਾਂ ਵਿੱਚ ਧਰਮ ਦਾ ਨਸ਼ਾ ਰਚਿਆ ਪਿਆ ਹੈ। ਲੱਖਾਂ ਲੋਕ ਧਰਮ ਦੇ ਨਾਂ ਤੇ ਜੀਅ ਰਹੇ ਹਨ, ਧਰਮ ਲਈ ਜੀਅ ਰਹੇ ਹਨ। ਧਰਮ ਦਾ ਨਾਂ ਲੈ ਕੇ ਲੜ ਰਹੇ ਹਨ, ਮਰ ਰਹੇ ਹਨ।

ਕਈ ਸਦੀਆਂ ਤੋਂ ਸਾਨੂੰ ਧਰਮ ਦੀਆਂ ਸਿਖਿਆਵਾਂ ਪੜਾਈਆਂ ਜਾਂਦੀਆਂ ਰਹੀਆਂ ਹਨ। ਅਸੀਂ ਅਚੇਤ ਮਨ ਹੀ ਧਰਮ ਨੂੰ ਅਰਪਿਤ ਕਰ ਦਿੱਤੇ ਜਾਂਦੇ ਹਾਂ ਜਿਵੇਂ ਧਰਮ ਦੇ ਲਈ ਮਨੁੱਖ ਪ੍ਰਚਾਰ ਮਾਤਰ ਹੀ ਹੋਵੇ। ਇੱਕ ਪ੍ਰਥਾ ਹੈ ਜੋ ਚਲੀ ਆ ਰਹੀ ਹੈ। ਇੱਕ ਰਸਮ ਹੈ, ਇੱਕ ਰਿਵਾਜ ਹੈ ਜਿਸ-ਦਾ ਅਸੀਂ ਵੀ ਹਿੱਸਾ ਬਣ ਜਾਂਦੇ ਹਾਂ ਇਹ ਨਹੀਂ ਜਾਣਦੇ ਕਿ ਧਰਮ ਹੈ ਕੀ ? ਇਸਦੀ ਮਨੁੱਖ ਨੂੰ ਕੀ ਲੋੜ ਹੈ ? ਮਨੁੱਖੀ ਜੀਵਨ ਵਿਚ ਇਸਦੀ ਮੱਹਤਤਾ ਕੀ ਹੈ ? ਕੀ ਜੀਵਨ ਦਾ ਉਦੇਸ਼ ਧਰਮ ਹੀ ਹੈ ? ਕੀ ਧਾਰਮਿਕਤਾ ਹੀ ਜੀਵਨ ਹੈ ? ਕੀ ਧਰਮ ਵਿਕਾਸ ਦਾ ਨਾਂ ਹੈ, ਜਾਂ ਸੰਤੁਸ਼ਟੀ-ਖੇਤਰ, ਆਤਮਘਾਤ ਦਾ ਨਾਂ ਹੀ ਧਰਮ ਹੈ ? ਕਿਹੜਾ ਧਰਮ ਪਵਿੱਤਰ ਹੈ ? ਇਹ ਅਨੇਕਾਂ ਸਵਾਲ ਵਿਚਾਰਨ ਯੋਗ ਹਨ।

ਸਭ ਤੋਂ ਪਹਿਲਾਂ ਧਰਮ ਦੀ ਮੂਲਤਾ/ਜੜਤਾ ਬਾਰੇ ਜਾਨਣ ਦੀ ਲੋੜ ਹੈ। ਜਦੋਂ ਮਨੁੱਖੀ ਵਿਸ਼ਵਾਸ਼ ਡੋਲਦਾ ਹੈ, ਕੋਈ ਭਰਮ ਪੈਦਾ ਹੁੰਦਾ ਹੈ, ਉਦੋਂ ਹੀ ਡਰ/ਅਚੇਤਨਾ ਦੇ ਮਾਹੋਲ ਵਿਚੋਂ ਧਰਮ ਉਪਜਦਾ ਹੈ। ਮਨੁੱਖ ਦੀ ਚੇਤਨਾ ਦੇ ਇਤਿਹਾਸ ਤੇ ਝਾਤ ਮਾਰਿਆਂ ਪਤਾ ਲੱਗਦਾ ਹੈ ਕਿ ਮਨੁੱਖ ਨੇ ਇਕ ਅਣਹੋਂਦ, ਨਿਰ ਅਕਾਰ ਵਸਤੂ ਦਾ ਬਿੰਬ ਆਪਣੇ ਮਨ ਵਿੱਚ ਚਿਤਰ ਲਿਆ ਉਸਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ। ਮਨ ਵਿੱਚ ਸ਼ਰਧਾ ਭਰ ਲਈ ਗਈ। ਜਦੋਂ ਕੁਦਰਤੀ ਕਰੋਪੀਆਂ ਮਨੁੱਖ ਨੂੰ ਪੇਸ਼ ਆਈਆਂ ਤਾਂ ਮਨੁੱਖ ਨੇ ਉਹਨਾਂ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਮੰਨ ਲਿਆ ਤੇ ਆਪਨੀ ਹਾਰ ਸਵੀਕਾਰ ਕੀਤੀ। ਉਥੇ ਹੀ ਮਨੁੱਖ ਦਾ ਵਿਕਾਸ ਰੁਕਿਆ। ਗੈਬੀ ਸ਼ਕਤੀ ਦੀ ਰਜਾ ਵਿੱਚ ਹੀ ਰਹਿਣਾਂ ਮੰਨਿਆ ਉਸਨੂੰ ਖੁਸ਼ ਰੱਖਣ ਲਈ ਨਵੇਂ ਪਾਖੰਡ ਹੋਂਦ ਵਿਚ ਆਏ ਜਿਵੇਂ ਅੱਗ ਤੋਂ ਮਾਰ ਖਾਕੇ ਅਗਨੀ ਦੇਵਤਾ ਹੋਂਦ ਵਿਚ ਆਇਆ, ਹੜ੍ਹਾਂ ਦੀ ਮਾਰ ਪੈਣ ਤੇ ਪਾਣੀ (ਜਲ) ਦੇਵਤਾ ਹੋਂਦ ਵਿੱਚ ਆਇਆ, ਇਸੇ ਤਰ੍ਹਾਂ ਤੁਫਾਨਾਂ ਤੋਂ ਹਵਾ (ਵਾਯੂ) ਦੇਵਤਾ ਆਦਿ ਦਾ ਅਧਾਰ ਬਣਿਆ।

ਅਸਲ ਵਿਚ ਧਰਮ ਮਨੁੱਖ ਲਈ ਹੋਣਾ ਚਾਹੀਦਾ ਹੈ। ਨਾ ਕਿ ਮਨੁੱਖ ਧਰਮ ਲਈ। ਧਰਮ ਮਨੁੱਖ ਨੂੰ ਆਪਣੀ ਜ਼ਿੰਦਗੀ ਲਈ-ਲੜਣ ਤੋਂ ਵਰਜਿਤ ਕਰਦਾ ਹੈ ਤੇ ਮਨੁੱਖ ਨੂੰ ਧਰਮ ਲਈ ਲੜਨ ਲਈ ਉਕਸਾਉਂਦਾ ਹੈ। ਧਰਮ ਦੀ ਇੱਕ ਸਿਆਸੀ ਫਿਲਾਸਫੀ ਹੈ ਜੋ ਚਤੁਰ ਵਰਗ ਨੇ ਆਪਣੇ ਵਪਾਰਕ ਸਾਧਨ ਵਜੋਂ ਇਸਨੂੰ ਅਪਣਾਇਆ ਹੋਇਆ ਹੈ। ਅਬਾਦੀ ਦਾ ਇੱਕ ਵੱਡਾ ਹਿੱਸਾ ਧਰਮ ਤੇ ਨਿਰਭਰ ਕਰਦਾ ਹੈ। ਜੋ ਕੋਈ ਕੰਮ ਨਹੀਂ ਕਰਦੇ ਸਿਰਫ ਧਰਮ ਦਾ ਕੂੜ ਪ੍ਰਚਾਰ ਕਰਕੇ ਆਵਦਾ ਢਿੱਡ ਭਰਦੇ ਹਨ। ਪੰਡਤ, ਪ੍ਰੋਹਤ, ਮੁਲਾਨੇ ਆਪਣੇ ਆਪਨੂੰ ਰੱਬ ਦੇ ਨੇੜੇ ਹੋਣ ਦਾ ਦਾਵਾ ਕਰਦੇ ਹਨ ਤੇ ਰੱਬ ਅਤੇ ਮਨੁੱਖ ਵਿਚਾਲੇ ਏਜੰਟ [ਦਲਾਲ] ਵਜੋਂ ਕੰਮ ਕਰਦੇ ਹਨ ਜਿਵੇਂ ਰੱਬ ਨਾਲ ਉਹਨਾਂ ਦੀ ਕੋਈ ਖਾਸ ਸਾਂਝ ਹੋਵੇ। ਵੱਧ ਚੜ੍ਹਾਵੇ ਵਾਲੇ ਨੂੰ ਪਹਿਲ ਦਿਤੀ ਜਾਂਦੀ ਹੈ।

ਸਾਡੇ ਧਾਰਮਿਕ ਗ੍ਰੰਥਾਂ ਦੇ ਉਪਦੇਸ਼ ਜੋ ਲੋਕਾਂ ਵਿਚ ਆਮ ਪ੍ਰਚਲਤ ਹਨ ਜਿਹਨਾਂ ਨੂੰ ਲੋਕਾਂ ਦਾ ਇੱਕ ਵੱਡਾ ਹਿੱਸਾ

(ਬਾਕੀ ਸਫਾ 10 ਦੀ)

ਹੋਈ ਪਈ ਹੈ। ਅੱਜ ਲੋੜ ਹੈ ਟੁਕੜਿਆਂ ਵਿੱਚ ਵੰਡੀ ਹੋਈ ਜਿੰਦਗੀ ਵਿੱਚ ਇੱਕਮੁੱਠਤਾ ਤੇ ਏਕਤਾ ਲਿਆਉਣ ਦੀ। ਇਨ੍ਹਾਂ ਟੁਕੜਿਆਂ ਨੂੰ ਇਕੱਠੇ ਕਰਕੇ ਜਿੰਦਗੀ ਵਿੱਚ ਸੁਰਤਾਲ ਲਿਆਉਣ ਦੀ। ਪਰੰਤੂ ਇਸ ਗੱਲ ਦਾ ਖਾਸ ਖਿਆਲ ਰੱਖਿਆ ਜਾਵੇ ਕਿ ਟੁਕੜਿਆਂ ਵਿੱਚ ਵੰਡੀ ਹੋਈ ਅਜਿਹੀ ਜਿੰਦਗੀ ਨੂੰ ਸੁਰਤਾਲ ਵਿੱਚ ਲਿਆਉਣ ਲਈ ਕਿਸੇ ਧਰਮ ਤੇ ਟੇਕ ਰਹੀਂ ਰੱਖੀ ਜਾ ਸਕਦੀ। ਇਸ ਕੰਮ ਲਈ ਅਖੌਤੀ ਧਰਮ ਤੇ ਟੇਕ ਰਖਣਾ ਬਿਲਕੁਲ ਇਵੇਂ ਹੋਵੇਗਾ ਜਿਵੇਂ ਨਵੀਂ ਮਸ਼ੀਨ ਵਿੱਚ ਪੁਰਾਣੇ ਪੁਰਜੇ ਫਿੱਟ ਕਰਨ ਦੀ ਕੋਸ਼ਿਸ਼ ਕੀਤੀ ਜਾਵੇ। ਨਵੀਂ ਮਸ਼ੀਨ ਲਈ ਤਾਂ ਨਵੇਂ ਪੁਰਜਿਆਂ ਦੀ ਲੋੜ ਹੈ ਅਤੇ ਇਹ ਨਵੇਂ ਪੁਰਜੇ ਹੋਣਗੇ ਵਿਗਿਆਨਕ ਚਿੰਤਨ ਦੀ ਰੋਸ਼ਨੀ ਵਿੱਚ ਅਪਣਾਏ ਗਏ ਨਵੇਂ ਵਿਚਾਰ।

ਆਖਿਰ ਅਸੀਂ ਸਿਆਣੇ ਕਦੋਂ ਬਣਾਂਗੇ ? ? ? ? ਜਿਹੜੇ ਰਾਹ ਤੇ ਅਸੀਂ ਚੱਲ ਰਹੇ ਹਾਂ, ਜਾਂ ਇਉਂ ਕਹਿ ਲਉ ਕਿ ਜਿਹੜੇ ਰਾਹ ਤੇ ਸਾਨੂੰ ਸਾਡੇ ਹਾਕਮ ਤੇ ਨੇਤਾ ਲੋਕ ਲੈ ਕੇ ਜਾ ਰਹੇ ਹਨ-ਉਹਦੇ ਬਾਰੇ ਸੋਚੀਏ ਤਾਂ ਇਉਂ ਲਗਦਾ ਹੈ ਕਿ ਅਸੀਂ ਆਪਣਾ ਸਭ ਕੁੱਝ ਤਬਾਹ ਕਰਕੇ ਵੀ ਸਿਆਣੇ ਨਹੀਂ ਬਣਾਂਗੇ। ਇਸ ਕਰਕੇ ਆਓ ਆਪਣਾ ਸਹੀ ਰਾਹ ਚਣੀਏ, ਸਮਾਜ ਨੂੰ ਜਿੰਦਗੀ ਨੂੰ ਕੋਈ ਨਵਾਂ ਮੋੜ ਦੇਈਏ।

ਆਪਨੀ ਜਿੰਦਗੀ ਵਿੱਚ ਢਾਲਕੇ ਜਿਉਂਦਾ ਹੈ। ਜਿਵੇਂ ਕਈ ਧਾਰਨਾਵਾਂ ਪ੍ਰਚਲਤ ਹਨ। ਪਹਿਲਾਂ ਧਰਮ ਰਜਵਾੜਿਆਂ ਦੀ ਸ਼ਤਰੰਜ ਦਾ ਮੋਹਰਾ ਸੀ। ਜੋ ਉਨ੍ਹਾਂ ਦੀਆਂ ਚਾਲਾਂ ਦਾ ਸ਼ਿਕਾਰ ਹੋਇਆ ਰਿਹਾ ਸੋ ਲੋਕਾਂ ਵਿੱਚ ਇਹੀ ਪਾਠ ਹੁੰਦਾ ਰਿਹਾ:-

ਰਾਜੇ ਦਾ ਕਰਮ ਰਾਜ ਕਰਨਾ ਹੈ
ਪ੍ਰਜਾ ਦਾ ਧਰਮ ਕਾਮ ਕਰਨਾ ਹੈ

ਪ੍ਰਜਾ ਰਾਜੇ ਦੇ ਅਧੀਨ ਹੈ, ਕਰਮ ਕਰੋ, ਫਲ ਕੀ ਇੱਛਾ ਨਾ ਕਰੋ। ਆਦਿ ਲੋਕ ਆਪਣੀ ਮਿਹਨਤ ਲੁਟਾਕੇ ਵੀ ਚੁੱਪ ਰਹਿੰਦੇ। ਸਬਰ ਨਾਲ ਸੰਤੁਸ਼ਟ ਹੋਕੇ ਰੱਬ ਤੋਂ ਕਰਮਾਂ ਦਾ ਫਲ ਭਾਲਦੇ ਰਹਿੰਦੇ, ਆਪਣੀ ਮੇਹਨਤ ਦਾ ਮੁੱਲ ਵੀ ਨਾ ਮੰਗਦੇ। ਮਨੁੱਖ ਦੀਆਂ ਮੁਸ਼ਕਲਾਂ ਥੁੜ੍ਹਾਂ, ਬਿਮਾਰੀਆਂ ਦਾ ਕਾਰਨ ਲੱਭੇ ਬਿਨਾਂ ਪਹਾੜ ਵਰਗੀ ਨਰਕ ਭਰੀ ਜ਼ਿੰਦਗੀ ਬੜੇ ਸੰਤੋਖ ਨਾਲ ਰੱਬ ਦਾ ਸ਼ੁਕਰ ਕਰਕੇ ਬੀਤਦੀ ਰਹਿੰਦੀ ਹੈ। ਮਨੁੱਖ ਦੀਆਂ ਅਜੋਕੀਆਂ ਸਮੱਸਿਆਵਾਂ ਮੁਸ਼ਕਲਾ ਨੂੰ ਪਿਛਲੇ ਕਰਮ ਦੇ ਫਲ ਨਾਲ ਜੋੜਿਆ ਜਾਂਦਾ ਹੈ ਜਿਵੇਂ ਕਿ ਮਨੁੱਖ ਇਥੇ ਪਿਛਲੇ ਕਰਮਾਂ ਦਾ ਸ਼ਰਾਪ ਭੋਗਨ ਲਈ ਆਇਆ ਹੋਵੇ। ਜਦੋਂ ਕਿ ਮਨੁੱਖ ਦੇ ਜਨਮ ਨਾਲ ਪਿਛਲੇ ਜਨਮ/ਕਰਮ ਦਾ ਅਸਲੋਂ ਕੋਈ ਸਬੰਧ ਨਹੀਂ ਹੈ। ਮਨੁੱਖ ਰੂਪੀ ਪਦਾਰਥ ਇੱਕ ਵਾਰ ਖਤਮ ਹੋਣ ਮਗਰੋਂ ਮੁੜ ਹੋਂਦ ਵਿਚ ਨਹੀਂ ਆ ਸਕਦਾ ਕਿਉਂਕਿ ਪਦਾਰਥ ਦੀ ਸ਼ਕਤੀ ਖਤਮ ਹੋ ਕੇ ਪਦਾਰਥ ਆਪਣੀ ਸ਼ਕਲ ਤਬਦੀਲ ਕਰ ਲੈਂਦਾ ਹੈ। ਪਦਾਰਥ ਦੇ ਇਤਿਹਾਸ ਵਿਚੋਂ ਨਵਾਂ ਪਦਾਰਥ ਜਨਮ ਲੈਂਦਾ ਹੈ। ਮਨੁੱਖ ਦੇਹੀ ਸੜ ਕੇ ਸਵਾਹ ਦਾ ਰੂਪ ਧਾਰ ਲੈਂਦੀ ਹੈ ਤੇ ਗੈਸਾਂ/ਹਵਾ ਵਾਯੂਮੰਡਲ ਵਿਚ ਰਲ ਜਾਂਦੀਆਂ ਹਨ। ਇੱਕ ਪਦਾਰਥ ਆਪਣੀ ਉਮਰ ਭੋਗਕੇ ਆਪਣਾ ਰੂਪ ਬਦਲ ਲੈਂਦਾ ਹੈ ਤੇ ਨਵਾਂ ਪਦਾਰਥ ਹੋਂਦ ਵਿੱਚ ਆਉਂਦਾ ਹੈ। ਪਦਾਰਥ ਹਮੇਸ਼ਾ ਕਾਰਜਸ਼ੀਲ ਰਹਿੰਦਾ ਹੈ। ਕਾਰਜਸ਼ੀਲਤਾ ਹੀ ਕੁਦਰਤ ਦਾ ਨਿਯਮ ਹੈ। ਜਿਸ ਨਾਲ ਕੁਦਰਤੀ ਬ੍ਰਹਮੰਡ ਦਾ ਸਮਾਤੋਲ ਬਣਿਆ ਹੋਇਆ ਹੈ ਹਰ ਪਦਾਰਥ ਦੋ ਵਿਰੋਧੀ ਰੂਪਾਂ ਵਿੱਚ ਕਾਰਜ ਕਰਦਾ ਹੈ ਜੋ ਵਿਰੋਧ ਵਿਕਾਸ ਇਤਿਹਾਸਕ ਪਦਾਰਥਵਾਦ ਦੇ ਨਿਯਮ ਵਿਚ ਆਉਂਦਾ ਹੈ। ਹਰੇਕ ਪਦਾਰਥ ਦੀ ਇੱਕ ਸੀਮਾਂ ਹੁੰਦੀ ਹੈ, ਸ਼ਕਤੀ ਹੂੰਦੀ ਹੈ, ਉਮਰ ਹੁੰਦੀ ਹੈ; ਕਾਰਜਸ਼ੀਲਤਾ ਹੁੰਦੀ ਹੈ। ਪਦਾਰਥ ਆਪਣੇ ਵਿਰੋਧ ਵਿਚ ਵਿਕਾਸ ਕਰਕੇ ਆਪਣਾ ਸਰੂਪ ਤਬਦੀਲ ਕਰਦਾ ਹੈ। ਬੀਜ ਧਰਤੀ ਵਿੱਚ ਬੀਜੇ ਜਾਣ ਤੋਂ ਬਾਦ ਆਪਣੇ ਸਹਿਯੋਗੀ ਪਦਾਰਥਾਂ [ਰੇਹ, ਮਿੱਟੀ, ਪਾਣੀ, ਹਵਾ] ਦੀ ਸਹਾਇਤਾ ਨਾਲ ਪੌਦਾ ਬਣਦਾ ਹੈ ਤੇ ਪੌਦੇ ਤੋਂ ਦਰਖਤ ਬਣਦਾ ਹੈ।

ਇੱਕ ਗੱਲ ਹੋਰ ਹੈ ਜੋ ਧਾਰਮਿਕ ਫਲਸਫੇ ਵਿਚ ਪ੍ਰਚਾਰੀ ਜਾਂਦੀ ਹੈ ਉਹ ਹੈ ਆਤਮਾ ਦੇ ਅਮਰ ਹੋਣ ਦੀ। ਜਿਵੇਂ ਆਤਮਾ ਸਤਿ ਹੈ। ਕਿਸੇ ਦੇ ਮਾਰਿਆਂ ਨਹੀਂ ਮਰਦੀ। ਇਸਨੂੰ ਅਗਨੀ ਵੀ ਨਹੀਂ ਜਲਾ ਸਕਦੀ। ਸਿਰਫ ਇਹ ਦੇਹੀ ਰੂਪੀ ਬਿਸਤਰ ਬਦਲਦੀ ਹੈ। ਇੱਕ ਗੱਲ ਹੈ ਜੋ ਰੜਕਦੀ ਹੈ ਕਿ ਡਾਕਟਰੀ ਯੰਤਰਾਂ ਰਾਂਹੀ ਇਸਦੀ ਹੋਂਦ ਬਾਰੇ ਕੋਈ ਨਿਸ਼ਾਨੀ ਨਹੀਂ ਮਿਲਦੀ। ਨਾ ਹੀ ਅੱਜ ਤੱਕ ਇਸਦੀ ਕੋਈ ਤਸ਼ਵੀਰ ਖਿੱਚੀ ਜਾ ਸਕੀ ਹੈ ਅਤੇ ਨਾ ਹੀ ਸ਼ਰੀਰ ਵਿੱਚ ਇਸਦੇ ਵਜਨ/ਭਾਰ ਅਤੇ ਕਾਰਜ ਬਾਰੇ ਕੋਈ ਸਬੂਤ ਮਿਲਦਾ ਹੈ। ਜਿਵੇਂ ਮਨ, ਵਿਚਾਰਾਂ ਦਾ ਸਮੂਹ, ਜਮੀਰ ਮਨੁੱਖ ਦੇ ਆਚਰਨ ਦਾ ਹਿੱਸਾ ਹਨ। ਇਹ ਦਿਮਾਗੀ ਤਰੰਗਾਂ ਰਾਹੀਂ ਮਹਿਸੂਸ ਕੀਤੀਆਂ ਜਾਣੀਆਂ ਹਨ ਉਵੇਂ ਹੀ ਆਤਮਾ ਦਾ ਸਰੂਪ ਮਨ ਵਿੱਚ ਚਿਤਰਿਆ ਹੋਇਆ ਹੈ। ਜੇ ਆਤਮਾ ਹੁੰਦੀ ਤਾਂ ਇਹ ਕਦੇ ਨਾ ਕਦੇ ਤਾਂ ਬੁੱਢੀ ਹੁੰਦੀ, ਆਪਣੀ ਉਮਰ ਦੀ ਸੀਮਾਂ ਭੋਗਕੇ ਆਪਣੇ ਸਰੂਪ ਦਾ ਤਿਆਗ ਕਰਦੀ। ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਜਮੀਰ, ਵਿਚਾਰ, ਫਿਲਾਸਫੀ, ਤਰਕ, ਤੱਥ ਕਦੇ ਨਹੀਂ ਮਰਦੇ।

ਇੱਕ ਕਰਤਾ ਪੁਰਖ ਰੱਬ, ਵਾਹਿਗੁਰੂ, ਅੱਲਾ, ਈਸ਼ਵਰ ਜੋ ਸਰਬ ਸ਼ਕਤੀਮਾਨ ਹੈ, ਜੋ ਸ੍ਰਿਸਟੀ ਦਾ ਚਾਲਕ ਮੰਨਿਆ ਜਾਂਦਾ ਹੈ। ਜਿਸਦੀ ਰਜਾ ਬਿਨਾ ਪੱਤਾ ਨਹੀਂ ਹਿੱਲਦਾ। ਲੋਕ ਆਮ ਤੌਰ ਤੇ ਪ੍ਰਚਾਰਦੇ ਹਨ ਕਿ ਚਾਹੇ ਕੁੱਝ ਵੀ ਹੋਵੇ ਪਰ ਰੱਬ ਹੈ ਜਰੂਰ। ਪਰ ਉਹ ਦੇਖਿਆ ਕਿਸ ਨੇ ਹੈ? ਕੀ ਕਦੇ ਰੱਬ ਨੇ ਆਕੇ ਸਾਡੇ ਕੰਮਾਂ ਵਿਚ ਸਹਾਇਤਾ ਦਿੱਤੀ ਹੈ? ਜਿੰਦਗੀ ਵਿਚ ਸਾਨੂੰ ਆਪ ਹੀ ਵਿਚਰਨਾ ਪੈਂਦਾ ਹੈ। ਇੰਨਾਂ ਜਰੂਰ ਹੈ ਕਿ ਅਸੀਂ ਹਰ ਹੋਣੀ/ਅਣਹੋਣੀ ਰੱਬ ਦੇ ਨਾਂ ਲਾ ਦਿੰਦੇ ਹਾਂ। ਜੇ ਉਹ ਸਰਬ ਸ਼ਕਤੀਮਾਨ ਹੈ। ਤਾਂ ਸਾਡੇ ਸਮਾਜ ਵਿੱਚ ਨਾ-ਬਰਾਬਰੀ, ਜੁਲਮ, ਭ੍ਰਿਸ਼ਟਾਚਾਰ ਜੋਰਾਂ ਤੇ ਹੈ ਫਿਰ ਇਸਦਾ ਕਰਤਾ/ਧਰਤਾ ਕੌਣ ਹੈ? ਕਈ ਲੋਕ ਭੁੱਖ ਨਾਲ ਮਰ ਰਹੇ ਹਨ, ਬਿਮਾਰੀਆਂ ਕਾਰਨ ਦਵਾਈਆਂ ਦੀ ਥੁੜੋਂ ਨਾਲ ਮਰ ਰਹੇ ਹਨ, ਕਈ ਲੋਕ ਵੱਧ ਖਾਣ ਕਰਕੇ ਮਰ ਰਹੇ ਹਨ। ਕਿਤੇ ਤਾਂ ਅੰਨ ਨੂੰ ਸਮੁੰਦਰਾਂ ਵਿੱਚ ਇਸ ਕਰਕੇ ਡਬੋਇਆ ਜਾਂਦਾ ਹੈ ਕਿ ਆਰਥਿਕਤਾ ਮੰਦੀ ਨਾ ਹੋ ਜਾਵੇ ਕਿਤੇ ਲੋਕਾਂ ਦੇ ਹਜੂਮ ਭੁੱਖ ਕਾਰਨ ਅੰਨ ਦੇ ਚਾਰ ਦਾਣਿਆਂ ਨੂੰ ਤਰਸ ਰਹੇ ਹਨ। ਲੱਖਾਂ ਲੋਕ ਨਰਕ ਵਰਗੀ ਜਿੰਦਗੀ ਜੀ ਰਹੇ ਹਨ। ਦੁਨੀਆਂ/ਜਹਾਨ ਦੀਆਂ ਖੁਸ਼ੀਆਂ/ਨੇਮਤਾ ਤੋਂ ਮਹਿਰੂਮ ਹਨ। ਜਹਾਨ ਦੀਆਂ



ਨੇਮਤਾਂ/ਖੁਸ਼ੀਆਂ/ ਐਸ਼ੋ ਅਰਾਮ ਦੇ ਸਾਧਨ ਤੇ ਚੰਦ ਲੋਕਾਂ ਦਾ ਕਬਜਾ ਹੈ। ਇਥੇ ਸਾਡਾ ਰੱਬ ਕੁੱਝ ਨਹੀਂ ਕਰ ਸਕਦਾ। ਸਭ ਅੱਛਾ ਹੈ। ਇਥੇ ਰੱਬ ਮਾੜਿਆਂ ਵਲ ਨਹੀਂ ਖੜਦਾ ਸਗੋਂ ਲੋਟੂਆਂ /ਅਮੀਰਾਂ ਦਾ ਪੱਖ ਪੂਰਦਾ ਹੈ ਤਕੜੇ ਦਾ ਸੱਤੀ ਵੀਹਾਂ ਸੋ ਹੁੰਦਾ ਹੈ। ਸਧਾਰਨ ਲੋਕ ਫਿਰ ਵੀ ਰੱਬ ਨੂੰ ਨਹੀਂ ਨਕਾਰਦੇ, ਧਰਮ ਦੀ ਰੱਬ ਦੀ ਉਟ ਦੀ ਚਾਦਰ ਉਢਕੇ ਨਾ-ਇਨਸਾਫੀ ਨਾ-ਬਰਾਬਰੀ ਬਰਦਾਸ਼ਤ ਕਰੀ ਜਾਂਦੇ ਹਨ। ਜਦੋਂ ਧਰਮ ਦਾ ਨਸ਼ਾ/ਫਤੂਰ ਮਨੁੱਖ ਦੇ ਦਿਮਾਗ ਨੂੰ ਚੜ੍ਹਦਾ ਹੈ ਤਾਂ ਮਨੁੱਖ ਮਨੁੱਖ ਨਹੀਂ ਰਹਿੰਦਾ ਉਹ ਆਪਣੇ ਹੋਸ਼ ਹਵਾਸ਼ ਖੋ ਬੈਠਦਾ ਹੈ। ਆਪਣੇ ਆਲੇ- ਦੁਆਲੇ, ਰਿਸਤੇ, ਸਮਾਜ ਨੂੰ ਭੁੱਲ ਜਾਂਦਾ ਹੈ। ਸਿਰਫ ਧਰਮ ਦਾ ਕੱਟੜ/ਵਹਿਸ਼ੀ ਕਰਤਾ ਹੁੰਦਾ ਹੈ ਮਨੁੱਖਤਾ ਦੇ ਇਤਿਹਾਸ ਵਿੱਚ ਅਜਿਹੀਆਂ ਕਈ ਉਦਾਹਰਣਾਂ ਹਨ ਕਿ ਇੱਕ ਧਰਮ ਦੇ ਲੋਕਾਂ ਨੇ ਦੂਜੇ ਧਰਮ ਦੇ ਲੋਕਾਂ ਖਿਲਾਫ ਅਨੇਕਾਂ ਕਿਸਮ ਦੇ ਤਸ਼ੱਦਦ ਕਰੇ ਹਨ। ਮਾਵਾਂ,ਭੈਣਾਂ ਦੀ ਇੱਜਤ ਲੁੱਟੀ ਹੈ, ਇਨਸਾਨੀਅਤ ਨੂੰ ਕੋਹਿਆ ਹੈ, ਮਨੁੱਖੀ ਜਿੰਦਗੀ ਦਾ ਖਿਲਵਾੜ ਬਣਾਇਆ ਹੈ ਧਰਮ ਦਾ ਤਾਂਡਵ ਨਾਚ ਨਚਾਇਆ ਹੈ। ਜੇ ਕੋਈ ਰੱਬ ਹੈ/ਈਸ਼ਵਰ ਹੈ। ਧਰਮ ਹੈ ਤਾਂ ਫਿਰ ਲੋਕ ਆਪਸ ਵਿੱਚ ਧਰਮ ਲਈ ਈਸ਼ਵਰ ਲਈ ਕਿਉਂ ਲੜਦੇ ਹਨ। ਆਪਣੇ ਰੱਬ ਨੂੰ ਸੱਚਾ ਦਿਖਾਉਣ ਲਈ ਦੂਜਿਆਂ ਤੋਂ ਉਚਿਆਣ ਲਈ ਹੀ ਇਹ ਸਭ ਕੁੱਝ ਹੁੰਦਾ ਹੈ। ਪ੍ਰਤੱਖ ਨੂੰ ਪਮਾਣ ਦੀ ਕੀ ਜਰੂਰਤ?

ਅਸਲ ਵਿੱਚ ਈਸ਼ਵਰ/ਧਰਮ ਜੋ ਲੋਕਾਂ ਨੇ/ਸਮੂਹ ਨੇ ਅਪਨਾਇਆ ਹੋਇਆ ਹੈ ਉਸਦਾ ਮਰਨਾ ਅੱਜ ਲਾਜਮੀ ਹੋ ਗਿਆ ਹੈ। ਆਓ ਕਿ ਧਰਮ/ਈਸ਼ਵਰ ਦੇ ਮਰਨ ਤੋਂ ਪਹਿਲਾਂ ਮਨੁੱਖ ਨਾ ਮਰ ਜਾਵੇ, ਈਸ਼ਵਰ/ਧਰਮ ਦੀ ਮੌਤ ਦਾ ਐਲਾਨ ਕਰ ਦੇਈਏ। ਇਹ ਬਹੁਤ ਜਰੂਰੀ ਹੈ। ਈਸ਼ਵਰ/ਧਰਮ ਦੀ ਮੌਤ ਮਨੁੱਖ/ਇਨਸਾਨ ਦਾ ਜਨਮ ਹੈ। ਜਦੋਂ ਤੱਕ ਈਸ਼ਵਰ ਕਾਇਮ ਹੈ ਮਨੁੱਖ ਇਨਸਾਨ ਨਹੀਂ ਹੋ ਸਕਦਾ, ਸਿਰਫ ਗੁਲਾਮ /ਭਗਤ/ਅੰਧਵਿਸਵਾਸ਼ੀ ਹੀ ਹੋ ਸਕਦਾ ਹੈ। ਜਿਸਦੀ ਹਰ ਮੁਸ਼ਕਲ, ਹਰ ਆਸ ਹਰ ਖੋਜ ਈਸ਼ਵਰ ਨਾਲ ਜੁੜੀ ਹੋਈ ਹੈ? ਈਸ਼ਵਰ ਨੂੰ ਪਾਉਣ ਦੀ ਤਮੰਨਾ ਉਸਦੀ ਮੇਹਰ ਦੀ ਲਾਲਸਾ ਮਨੁੱਖ ਨੂੰ ਮੰਗਤਾ/ਭਿਖਾਰੀ ਬਣਾਉਂਦੀ ਹੈ। ਜੋ ਹੱਥਾਂ ਦੇ ਧਰਮ ਦਾ ਅਪਮਾਨ ਕਰਕੇ ਭਿਖਾਰੀ ਵਾਂਗ ਉਸ ਬੇ-ਰਹਿਮ, ਬੇ-ਹੋਂਦ ਅੱਗੇ ਹੱਥ ਫੈਲਾਉਂਦੇ ਹਨ। ਜਦ ਕਿ ਆਪਣੇ ਹੱਥਾਂ ਨਾਲ ਖੁਦ ਹੋਣੀ ਨਹੀਂ ਸਿਰਜਦੇ। ਜੋ ਲੋਕ ਆਪਣੇ ਹੱਥਾਂ ਆਪਣੀਆ ਅੱਖਾਂ ਦੀ ਸ਼ਕਤੀ ਤੋਂ ਅਣਜਾਣ ਹਨ, ਦਖ ਨਹੀਂ ਸਕਦੇ, ਕਰ ਨਹੀਂ ਸਕਦੇ, ਵਿਚਾਰ ਨਹੀਂ ਸਕਦੇ, ਉਹ ਪਿੰਗਲੇ ਹਨ।

ਨਰਕ/ਸਵਰਗ ਭਗਵਾਨ/ਈਸ਼ਵਰ ਅਲੱਗ ਅਲੱਗ ਸਮਾਜਾਂ/ਸਮੂਹਾਂ ਦੇ ਅਲੱਗ ਅਲੱਗ ਕਲਪਿਤ ਬਿੰਬ ਹਨ। ਜਿਵੇਂ ਭਾਰਤੀ ਆਪਣੇ ਨਰਕ ਦਾ ਤਸੱਵਰ ਗਰਮ/ਲਾਟਾਂ]ਤਤੇ ਕੜਾਹਿਆਂ ਵਾਲਾ ਕਰਕੇ ਕਰਦੇ ਹਨ ਕਿਉਂ ਜੋ ਭਾਰਤੀ ਵਾਤਾਵਰਣ ਵਿਚ ਲੋਕ ਗਰਮੀ ਰਾਹੀਂ ਸਤਾਏ ਜਾਂਦੇ ਹਨ ਇਸੇ ਤਰ੍ਹਾਂ ਠੰਡੇ ਦੇਸ਼ਾਂ ਦੇ ਲੋਕ ਆਪਣੇ ਨਰਕ ਦਾ ਤੱਸਵਰ ਜਿਆਦਾ ਠੰਡ ਵਾਲਾ/ਬਰਫ ਵਾਲਾ ਵਜੋਂ ਕਰਦੇ ਹਨ।

ਚਾਹੀਦਾ ਤਾਂ ਇਹ ਹੈ ਕਿ ਇਨਸਾਨੀਅਤ ਹੀ ਲੋਕਾਂ ਦਾ ਧਰਮ ਹੋਵੇ। ਲੋਕ ਆਪਣੇ ਆਦਰਸ਼ ਸਮਾਜ ਸਿਰਜਨ। ਇਕ ਅਜਿਹੇ ਸਮਾਜ ਦੀ ਸਿਰਜਨਾ ਕਰਨ ਜਿਥੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨਾ ਹੋਵੇ, ਲੱਖਾਂ ਲੋਕਾਂ ਦੀਆਂ ਖੁਸ਼ੀਆਂ, ਇੱਛਾਵਾਂ ਕੁੱਝ ਲੋਕਾਂ ਦੇ ਹੱਥਾਂ ਵਿਚ ਕੈਦ ਨਾ ਹੋਣ ਸਭ ਬਰਾਬਰ ਹੋਣ। ਸਭ ਨੂੰ ਜੀਣ ਦਾ, ਜਿੰਦਗੀ ਮਾਨਣ ਦਾ ਖੇੜੇ ਮਾਨਣ ਦਾ ਹੱਕ ਹੋਵੇ। ਕੋਈ ਜਾਤ ਕੋਈ ਧਰਮ ਵਰਗ ਨਾ ਹੋਵੇ। ਲੋਕ ਸਿਰਫ ਇਨਸਾਨ ਹੋਣ। ਕਿਸੇ ਤੇ ਹਿੰਦੂ, ਸਿੱਖ, ਮੁਸਲਿਮ, ਇਸਾਈ ਬੋਧੀ ਹੋਣ ਦੀ ਮੋਹਰ ਨਾ ਲੱਗੀ ਹੋਵੇ। ਲੋਕ ਬਿਲਕੁਲ ਕੋਰੇ, ਸਾਫ਼ ਨਿਰਛਲ ਹੋਣ, ਜਮੀਰ ਸਾਫ ਹੋਵੇ। ਆਦਰਸ਼ਵਾਦੀ/ਮਨੁੱਖਵਾਦੀ ਅਸੂਲ ਹੀ ਮਨੁੱਖ ਦਾ ਧਰਮ ਹੋਵੇ। ਲੋਕ ਹਰ ਪੱਖੋਂ ਤ੍ਰਿਪਤ ਹੋਣ ਨਾ ਕਿ ਕਿਸੇ ਤੋਂ ਡਰਦੇ ਮਾਰੇ, ਨਰਕ/ਸਵਰਗ ਦੀ ਤਾਸ਼ ਖੇਡਦੇ ਹੋਏ ਮੌਤ ਦੇ ਡਰੋਂ, ਦੁੱਖਾਂ ਦੇ ਡਰੋਂ ਕਿਸੇ ਧਰਮ/ਈਸ਼ਵਰ ਦਾ ਸਹਾਰਾ ਨਾ ਲੈਣ।

ਸਭ ਨੂੰ ਆਪਣੀ ਇੱਛਾ ਮੁਤਾਬਕ ਜੀਣ ਦੀ ਖੁੱਲ ਹੋਵੇ। ਜੇ ਕਿਸੇ ਦੇ ਵਿਚਾਰ ਕਿਸੇ ਦੂਜੇ ਨਾਲ ਮਿਲਦੇ ਹੋਣ ਤਾਂ ਇਕੱਠੇ ਰਹਿਣ ਦੀ ਆਜਾਦੀ ਹੋਵੇ। ਨਾ ਕਿਸੇ ਗੋਤ, ਕਿਸੇ ਜਾਤ, ਕਿਸੇ ਧਰਮ ਦੀ ਬੰਦਸ਼ ਹੋਵੇ।

ਅਸੀਂ ਪਹਿਲਾਂ ਹੀ ਧਰਮਾਂ ਦਾ ਰੱਬਾ ਦਾ ਬੋਝ ਢੋਂਹਦੇ ਢੋਂਹਦੇ ਬੌਣੇ ਹੋ ਗਏ ਹਾਂ। ਆਓ ਇਸਤੋਂ ਪਹਿਲਾਂ ਕਿ ਸਾਡਾ ਆਪਣਾ ਕੱਦ ਅਲੋਪ ਹੋ ਜਾਵੇ ਅੰਧਵਿਸਵਾਸ਼ਾ ਤੋਂ ਮੁਕਤ ਰੋਸ਼ਨ ਦਿਮਾਗ ਮਨੁੱਖ ਦੀ ਸਿਰਜਣਾ ਕਰੀਏ।

---

ਗਿਆਨ ਮੇਰੇ ਸਾਹਮਣੇ ਸਮੁੰਦਰ ਵਾਂਗ ਫੈਲਿਆ ਹੋਇਆ ਹੈ। ਮੈਂ ਤਾਂ ਇਸਦੇ ਕੰਢੇ ਸਿਰਫ ਘੋਗੇ ਚੁਣ ਰਿਹਾ ਹਾਂ।

—ਨਿਊਟਨ

ਜੀਵ ਵਿਗਿਆਨ

# ਕੀ ਮਨੁੱਖ ਦੀ ਉਮਰ 400 ਸਾਲ ਹੋ ਜਾਵੇਗੀ ?

ਬਲਵਿੰਦਰ, ਬਰਨਾਲਾ ।

ਵਿਗਿਆਨੀ ਇਸ ਗੱਲ ਦਾ ਦਾਅਵਾ ਕਰ ਰਹੇ ਹਨ ਕਿ ਉਹ 30 ਸਾਲਾਂ ਤੱਕ ਅਜਿਹੇ ਬਾਲ ਪੈਦਾ ਕਰਨ ਦੇ ਸਮਰੱਥ ਹੋ ਜਾਣਗੇ ਜਿਹੜੇ 400 ਸਾਲ ਦੀ ਲੰਬੀ ਉਮਰ ਭੋਗ ਸਕਣਗੇ । ਉਹ ਕਹਿੰਦੇ ਹਨ ਕਿ ਉਹ ਇਸ ਖੋਜ ਦੇ ਬਹੁਤ ਹੀ ਨਜਦੀਕ ਪੁੱਜ ਚੁੱਕੇ ਹਨ ਅਤੇ ਛੇਤੀ ਹੀ ਨਾਟਕੀ ਸਿੱਟੇ ਸਾਹਮਣੇ ਆਉਣ ਵਾਲੇ ਹਨ । ਇਸ ਦੇ ਸਬੂਤ ਵਜੋਂ ਪ੍ਰਸਿੱਧ ਜੀਵ ਵਿਗਆਨੀ ਡਾ: ਮਾਈਕਲ ਰੋਜ਼ ਜੋ ਕੈਲਫੋਰ-ਨੀਆਂ ਯੂਨੀਵਰਸਿਟੀ ਵਿਖੇ ਕੰਮ ਕਰ ਰਹੇ ਹਨ, ਫਲਾਂ ਦੀਆਂ ਮੱਖੀਆਂ ਦੀ ਉਮਰ 40 ਦਿਨਾਂ ਤੋਂ ਵਧਾ ਕੇ 80 ਦਿਨ ਕਰਨ ਦੇ ਸਫਲ ਤਜਰਬੇ ਕਰ ਚੁੱਕੇ ਹਨ । ਉਹਨਾਂ ਦਾ ਕਹਿਣਾ ਹੈ ਕਿ ਹੁਣ ਉਹ ਦਿਨ ਵੀ ਦੂਰ ਨਹੀਂ ਜਦੋਂ ਇਹੋ ਤਜ਼ਰਬਾ ਮਨੁੱਖਾਂ ਉਪਰ ਵੀ ਦੁਹਰਾਇਆ ਜਾ ਸਕੇਗਾ । ਉਹ ਭਵਿੱਖਬਾਣੀ ਕਰਦੇ ਹਨ ਕਿ ਅਗਲੇ 25 ਸਾਲ ਹੀ ਕਾਫੀ ਹਨ ਜਦ ਉਹ 400 ਸਾਲਾਂ ਤੱਕ ਉਮਰ ਭੋਗਣ ਵਾਲੇ ਬੱਚੇ ਪੈਦਾ ਕਰਨ ਦੇ ਸਮਰੱਥ ਹੋ ਜਾਣਗੇ । ਕੈਲਫੋਰਨੀਆਂ ਯੂਨੀਵਰਸਿਟੀ ਦੇ ਸ਼ਰੀਰ ਵਿਗਿਆਨੀਆਂ ਨੇ ਸ਼ਰੀਰ ਨੂੰ ਬੁੱਢਾ ਹੋਣ ਤੋਂ ਰੋਕਣ ਲਈ ਹਾਰਮੋਨਾਂ ਦੀ ਖੋਜ ਕੀਤੀ ਹੈ । ਡਾਲਾਸ ਦੇ ਵਿਗਿਆਨੀਆਂ ਦੀ ਇਕ ਟੀਮ ਨੇ ਮਨੁੱਖੀ ਸੈਲਾਂ ਨੂੰ 100 ਫੀਸਦੀ ਵੱਧ ਸਮਾਂ ਜਿਉਂਦੇ ਰੱਖਣ ਵਾਲੇ ਮਾਦਿਆਂ ਦੀ ਖੋਜ਼ ਕੀਤੀ ਹੈ । ਵਿਜ਼ਕੋਨਸਿਨ ਦੇ ਡਾ. ਡੇਨੀਅਲ ਗੁਡਵੈਲ ਨੇ ਮਨੁੱਖੀ ਹਾਰਮੋਨਾਂ ਨੂੰ 20 ਬੁੱਢਿਆਂ ਤੇ ਵਰਤਕੇ ਉਹਨਾਂ ਦੀ ਸ਼ਰੀਰਕ ਤਾਕਤ ਅਤੇ ਸਮਰੱਥਾ ਵਧਾਉਣ ਦਾ ਤਜ਼ਰਬਾ ਕੀਤਾ । ਇਹਨਾਂ ਬੁਢਿਆਂ ਦੀਆਂ ਮਾਸਪੇਸ਼ੀਆਂ ਦੀ ਸਮਰੱਥਾ 10 ਫੀਸਦੀ ਤੱਕ ਵਧਾ ਲਈ ਅਤੇ ਚਮੜੀ ਵਿਚ 9 ਫੀਸਦੀ ਤੱਕ ਨਵਾਂ-ਨਰੋਆਪਣ ਲੈ ਆਂਦਾ ਅਤੇ10ਫੀਸਦੀ ਤੱਕ ਉਹਨਾਂ ਦੀ ਚਰਬੀ ਵਿਚ ਵਾਧਾ ਕਰਨ ਦੀ ਸਮਰੱਥਾ ਹਾਸਲ ਕਰ ਲਈ ।

**ਵਿਗਿਆਨੀਆਂ ਵਿਚ ਅਤੰਕਵਾਦ ਤੇ ਭਾਰੀ ਡਰ :** ਪਰੰਤੂ ਵਿਗਿਆਨੀਆਂ ਅੰਦਰ ਭਵਿਖ ਦੀ ਅਬਾਦੀ ਸਬੰਧੀ ਅਤੰਕਵਾਦ ਅਤੇ ਡਰ ਪਾਲਿਆ ਜਾ ਰਿਹਾ ਹੈ । ਉਹ ਭਵਿੱਖੀ ਸੰਸਾਰ ਦੀ ਕਲਪਨਾ ਕਰਕੇ ਡਰੇ ਬੈਠੇ ਹਨ । ਕਿ ਅਜਿਹਾ ਹੋਣ ਨਾਲ ਸੰਸਾਰ ਕਿਹੋ ਜਿਹਾ ਹੋਵੇਗਾ । ਸੰਸਾਰ ਪੁਰਾਣੇ ਕਿਸਮ ਦੇ ਲੋਕਾਂ ਦਾ ਚਿੜੀਆਂ ਘਰ ਬਣ ਜਾਵੇਗਾ । ਸੰਸਾਰ ਪਹਿਲਾਂ ਹੀ ਮਨੁਖੀ ਭੀੜਾਂ ਕਾਰਨ ਭਰਿਆ ਪਿਆ ਹੈ ਜੇ ਉਹ ਮਨੁਖ ਦੀ ਉਮਰ 400 ਸਾਲ ਕਰਨ ਵਾਲੇ ਮਾਦਿਆਂ ਦੀਆ ਖੋਜਾਂ ਸਮੂਚੇ ਸੰਸਾਰ ਵਿਚ ਪ੍ਰਕਾਸ਼ਤ ਕਰਨਗੇ ਤਾਂ ਹਾਲਾਤ ਅਜੀਬ ਪਲਟਾ ਖਾ ਜਾਣਗੇ । ਜਿਥੇ ਸੰਸਾਰ ਉਪਰ ਮਨੁੱਖਾਂ ਦੀ ਭੀੜ ਵਧੇਗੀ ਉਥੇ ਲੰਬੀ ਜਿੰਦਗੀ ਤੋਂ ਅਕੇਵਾਂ ਖੁਦਕਸ਼ੀਆਂ ਦੇ ਰੁਝਾਣ ਵਿਚ ਤਿੱਖਾ ਵਾਧਾ ਵੀ ਕਰੇਗਾ । ਚਾਰ ਸੌ ਸਾਲ ਦੇ ਨੇੜੇ ਪੁਜਦਿਆਂ ਬਹੁਤ ਸਾਰੇ ਮਨੁੱਖ ਕਾਨੂੰਨੀ ਤੌਰ ਤੇ ਸੁਖਾਲੀ ਮੌਤ ਲਈ ਮੰਗ ਕਰਨਗੇ । ਖੁਦਕਸ਼ੀਆਂ ਰਾਹੀਂ ਮੌਤ ਕਨੂੰਨੀ ਰੂਪ ਧਾਰ ਲਵੇਗੀ । ਲੋਕ ਉਦੋਂ ਤੱਕ ਵਿਆਹ ਨਹੀਂ ਕਰਨਗੇ ਜਦ ਤੱਕ ਉਹ 60 ਸਾਲਾਂ ਦੇ ਨਹੀਂ ਹੋ ਜਾਣਗੇ । ਇਸਤਰੀਆਂ 80 ਸਾਲਾਂ ਦੀਆਂ ਹੋ ਕੇ ਬੱਚੇ ਜੰਮਿਆ ਕਰਨਗੀਆਂ । ਵਿਗਿਆਨੀਆਂ ਦਾ ਇਹ ਵੀ ਮੱਤ ਹੈ ਕਿ ਉਹਨਾਂ ਦੀ ਮਾਂਹਵਾਰੀ 365 ਸਾਲਾਂ ਤੱਕ ਜਾਰੀ ਰਹਿਆ ਕਰੇਗੀ । ਦੋ ਬੱਚਿਆਂ ਤੋਂ ਵੱਧ ਬੱਚੇ ਪੈਦਾ ਕਰਨ ਉਪਰ ਕਨੂੰਨੀ ਮਨਾਹੀ ਹੋਵੇਗੀ । ਹਰ ਵਿਅਕਤੀ 395 ਸਾਲਾਂ ਤੱਕ ਆਪਣੀ ਯਾਦ ਸ਼ਕਤੀ ਨੂੰ ਹਾਰਮੋਨਾਂ ਦੀ ਮਦਦ ਨਾਲ ਪੂਰੇ ਜੋਬਨ ਤੇ ਰੱਖ ਸਕੇਗਾ ।

400 ਸਾਲਾ ਉਮਰ ਭੋਗਣ ਵਾਲੇ ਮਨੁੱਖਾਂ ਦਾ ਪ੍ਰੀਵਾਰਇੰਗਲੈਂਡ ਦੇ ਛੋਟੇ ਛੋਟੇ ਕਸਬਿਆਂ ਵਿਚਲੀ ਅਬਾਦੀ ਜਿੱਡਾ ਹੋਵੇਗਾ । ਉਸ ਸਮੇਂ ਕ੍ਰਿਸਮਿਸ ਦੇ ਉਪਹਾਰ ਖਰੀਦਣ ਲਈ ਕਈ ਵਾਰ ਘਰ ਵੀ ਗਹਿਣੇ ਰੱਖਣੇ ਪਿਆ ਕਰਣਗੇ ਉਮਰ ਦੇ ਇਸ ਵਾਧੇ ਵਿਚ ਨਾਟਕੀ ਤਬਦੀਲੀਆਂ ਹੋਣਗੀਆਂ । ਲੁਸੀਆਣਾ ਸਟੇਟ ਯੂਨੀਵਰਸਿਟੀ ਮੈਡੀਕਲ ਸੈਂਟਰ ਦੇ ਡਾ. ਮਾਈਕਲ ਜਾਜਵਿਸੰਕੀ ਦਾ ਮੱਤ ਹੈ ਕਿ ਅਗਲੇ 30 ਸਾਲਾਂ ਤੱਕ 400 ਸਾਲ ਤੱਕਉਮਰ ਲੰਬੀ ਕਰਨ ਵਾਲੇ ਜ਼ੀਨਜ਼ ਵਿਕਸਤ ਕਰ ਲਏ ਜਾਣਗੇ ਅਤੇ ਕੁਝ ਮਨੁੱਖ ਤਾਂ ਹੁਣ ਤੋਂ ਹੀ ਇੰਨ੍ਹੀ ਆਯੂ ਤੱਕ ਪੁੱਜ ਸਕਣਗੇ ।

## ਸਹਾਇਤਾ

ਸ੍ਰੀ ਹਰੀਸ਼ ਮਲਹੋਤਰਾ
ਇੰਗਲੈਂਡ ਤੋਂ — 10 ਪੌਂਡ [474 ਰੁਪੈ]



# ਮਾਲਵੇ ਇਲਾਕੇ ਵਿਚ ਸੰਤਾਂ ਦੀ ਅਪਾਰ ਕਿਰਪਾ

—ਬਲਜਿੰਦਰ ਸਿੰਘ ਲੰਡੇ

ਸਾਡੇ ਦੇਸ਼ ਦੇ ਲੋਕਾਂ ਦੀ ਜਿਆਦਾ ਗਿਣਤੀ ਅਜੇ ਤੱਕ ਵਿਗਿਆਨਕ ਸਮਝ ਤੋਂ ਕੋਰੀ ਹੈ ਇਸੇ ਲਈ ਇਸ ਦੇਸ਼ ਨੂੰ ਦੇਵੀ-ਦੇਵਤਿਆਂ, ਰਿਸ਼ੀ-ਮੁਨੀਆਂ ਦਾ ਦੇਸ਼ ਹੋਣ ਦਾ ਕਲੰਕ ਲੱਗਿਆ ਹੋਇਆ ਹੈ । ਤੇਤੀ ਕਰੋੜ ਦੇਵੀ-ਦੇਵਤੇ ਇਥੇ ਹੋਏ ਮੰਨੇ ਜਾਂਦੇ ਹਨ ਜਦਕਿ ਸੱਠ ਕਰੋੜ ਲੋਕਾਂ ਨੂੰ ਦੋ ਵਕਤ ਰੱਜ ਕੇ ਰੋਟੀ ਖਾਣੀ ਨਸੀਬ ਨਹੀਂ ਹੁੰਦੀ । ਇਹਨਾਂ ਦੇਵੀ ਦੇਵਤਿਆਂ ਦੇ ਸ਼ੁਰੂ ਕੀਤੇ ਗਏ ਧਰਮ ਸੈਂਕੜੇ ਸਾਲਾਂ ਤੋਂ ਮਨੁੱਖਤਾ ਨੂੰ ਪਿਛਾਂਹ ਖਿੱਚੂ ਵਿਚਾਰਾਂ ਨਾਲ ਨਪੀੜ ਰਹੇ ਹਨ । ਇਨਾਂ ਧਰਮਾਂ ਨਾਲ ਹੀ ਲੱਖਾਂ ਦੀ ਗਿਣਤੀ ਵਿੱਚ ਹੋਰ ਸਾਧ-ਸੰਤ, ਪੀਰ-ਫਕੀਰ, 'ਬੁਖਾਰ ਦੇ ਮਰੀਜ ਨੂੰ ਖੰਘ' ਵਾਂਗ ਲੋਕਾਂ ਨੂੰ ਚਿੰਬੜੇ ਹੋਏ ਹਨ ।

ਪੰਜਾਬ ਵਿੱਚ ਮਾਲਵਾ ਉਪਜਾਊ ਭੂਮੀ ਅਤੇ ਸਨਅਤੀ ਕਰਨ ਕਰਕੇ ਕਾਫੀ ਅਗਾਂਹਵਧੂ ਇਲਾਕਾ ਮੰਨਿਆ ਜਾਂਦਾ ਹੈ। ਇਸ ਇਲਾਕੇ ਵਿਚ ਇਕ ਵਿਸ਼ੇਸ ਕਿਸਮ ਦੇ ਸੰਤਾਂ ਦਾ ਕਾਫੀ ਜੋਰ ਹੈ । ਜਿਲਾ ਲੁਧਿਆਣਾ ਵਿਚ ਲਗਭਗ ਹਰ ਦਸ ਕਿਲੋ-ਮੀਟਰ ਅੰਦਰ ਕਿਸੇ ਨਾ ਕਿਸੇ ਸੰਤ ਦਾ ਡੇਰਾ ਜਰੂਰ ਮਿਲ ਜਾਂਦਾ ਹੈ । ਇੱਕਲੀ ਸਰਹਿੰਦ ਨਹਿਰ ਦੇ ਆਸ-ਪਾਸ ਇਨਾਂ ਦੀ ਗਿਣਤੀ ਦਰਜਨ ਤੋਂ ਵੱਧ ਹੈ । ਇਹਨਾਂ ਸੰਤਾਂ ਦੀ ਰਹਿਣੀ ਬਹਿਣੀ ਕਿਸੇ ਰਾਜੇ ਮਹਾਰਾਜੇ ਨਾਲੋਂ ਘੱਟ ਨਹੀਂ । ਇਨਾਂ ਦੇ ਕਈ ਡੇਰਿਆਂ ਦੀਆਂ ਇਮਾਰਤਾਂ ਅਤੇ ਸਾਜੋ-ਸਮਾਨ ਦੀ ਕੀਮਤ ਕਈ ਕਰੋੜ ਰੁਪਏ ਹੋਵੇਗੀ । ਖਾਸ ਤੌਰ ਤੇ ਇਨਾਂ ਡੇਰਿਆਂ ਦੇ ਮੁਖੀਆਂ ਦੀ ਰਹਾਇਸ਼ਗਾਹ ਹਰ ਤਰਾਂ ਦੇ ਐਸ਼ੋ-ਅਰਾਮ ਵਾਲੇ ਆਧੁਨਿਕ ਸਮਾਨ ਨਾਲ ਲੈਸ ਹੈ। ਦੁਨੀਆਂ ਦੀ ਮੋਹ ਮਾਇਆ' ਤਿਆਗ ਚੁੱਕੇ ਕਈ ਸੰਤਾਂ ਦੀਆਂ ਕਾਰਾਂ ਦੀ ਕੀਮਤ ਚਾਰ ਲੱਖ ਰੁਪੈ ਤੋਂ ਵਧੇਰੇ ਹੈ। ਇਸਤੋਂ ਬਿਨਾਂ ਇਨਾਂ ਸੰਤਾਂ ਨੇ ਕਈ ਮਹਿੰਗੇ ਸ਼ੌਕ ਵੀ ਲਾਏ ਹੋਏ ਹਨ । ਇਕ ਸੰਤ ਜੋ ਹੁਣ ਇਸ ਦੁਨੀਆਂ ਵਿਚ ਨਹੀਂ ਰਿਹਾ, ਦੀਆਂ ਕਈ ਹਜਾਰ ਰੁਪਏ ਮੁੱਲ ਦੀਆਂ ਜੁੱਤੀਆਂ ਹਾਲੇ ਵੀ ਉਸਦੇ ਡੇਰੇ ਵਿੱਚ ਪਈਆਂ ਹਨ । ਇਕ ਸੰਤ ਦੇ ਮਨਪਸੰਦ ਘੋੜੇ ਦੀ ਕੀਮਤ ਇੱਕ ਲੱਖ ਰੁਪਏ ਤੋਂ ਵੱਧ ਦੱਸੀ ਜਾਂਦੀ ਹੈ ।

ਇਨਾਂ ਸੰਤਾਂ ਵਿੱਚ ਬਹੁਤੇ ਪੁਰਾਣੇ ਬਜੁਰਗ ਹਨ । ਪਰ ਕੁਝ ਬੀ. ਏ. ਐਮ. ਏ. ਪੜੇ ਨੌਜਵਾਨ ਸੰਤ ਵੀ ਹਨ । ਇਨਾਂ ਸੰਤਾਂ ਦੇ ਪਿਛੋਕੜ ਜਾਂ ਡੇਰਿਆਂ ਦੇ ਪਹਿਲੇ ਮੁਖੀਆਂ ਬਾਰੇ ਇਹ ਗੱਲ ਆਮ ਤੌਰ ਤੇ ਕਹੀ ਜਾਂਦੀ ਹੈ ਕਿ ਇਨਾਂ ਦਾ ਸੰਬੰਧ ਅੰਗਰੇਜੀ ਰਾਜ ਸਮੇਂ ਭਾਰਤੀ ਫੋਜ ਨਾਲ ਰਿਹਾ ਹੈ, ਜੋ ਕਿ ਕਾਫੀ ਹੱਦ ਤੱਕ ਸੱਚ ਹੈ ਕਿਉਂਕਿ ਭਾਰਤੀ ਫੌਜੀ ਅੰਗਰੇਜ ਅਫਸਰਾਂ ਨਾਲ ਅਸਾਨੀ ਨਾਲ ਅਜਿਹੇ ਬੰਦੇ ਨੂੰ ਪਛਾਣ ਲੈਂਦੇ ਸਨ ਜਿਸ ਵਿਚ ਲੋਕਾਂ ਨੂੰ ਪਿਛੇ ਲਾਉਣ ਦੀ ਕੁਦਰਤੀ ਯੋਗਤਾ ਹੁੰਦੀ ਸੀ । ਅੰਗਰੇਜ ਅਫਸਰ ਉਸ ਸਖਸ਼ ਨਾਲ ਕੁਝ ਝੂਠੀਆਂ ਕਹਾਣੀਆਂ ਜੋੜਕੇ ਅਤੇ ਕੁਝ ਆਰਥਿਕ ਮੱਦਦ ਦੇ ਕੇ ਲੋਕਾਂ ਵਿੱਚ ਭੇਜ ਦਿੰਦੇ ਸਨ ਤਾਂ ਕਿ ਉਹ ਲੋਕਾਂ ਦਾ ਧਿਆਨ ਅਸਲੀ ਸਮੱਸਿਆ, ਗੁਲਾਮੀ, ਵਲੋਂ ਹਟਾ ਕੇ ਅਖੌਤੀ ਨਰਕਾਂ ਸਵਰਗਾਂ ਵੱਲ ਲਗਾਈ ਰੱਖਣ । ਇਹਤਾਂ ਅਸੀਂ ਜਾਣਦੇ ਹੀ ਹਾਂ ਕਿ ਅੰਗਰੇਜਾਂ ਦੇ ਜਾਣ ਤੋਂ ਬਾਅਦ ਵੀ ਸਾਡੀ ਸਰਕਾਰ ਦੀਆਂ ਨੀਤੀਆਂ ਅੰਗਰੇਜ ਸਰਕਾਰ ਵਾਲੀਆਂ ਹੀ ਹਨ ।

ਵਿਚਾਰਧਾਰਕ ਤੌਰ ਤੇ ਇਹ ਸੰਤ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਦੀ ਵਿਚਾਰਧਾਰਾ ਦੇ ਪ੍ਰਚਾਰਕ ਅਖਵਾਉਂਦੇ ਹਨ ਪਰ ਸਿੱਖ ਧਰਮ ਦੇ ਕਈ ਵਿਚਾਰਕਾਂ ਦਾ ਵਿਚਾਰ ਹੈ ਕਿ ਇਹਨਾਂ ਦੀ ਵਿਚਾਰਧਾਰਾ ਨਾ ਸਿਰਫ ਗੁਰੂ ਨਾਨਕ ਦੀ ਵਿਚਾਰਧਾਰਾ ਤੋਂ ਵੱਖਰੀ ਹੈ ਬਲਕਿ ਕਈ ਗੱਲਾਂ ਤਾਂ ਉਸਤੋਂ ਬਿਲਕੁਲ ਉਲਟ ਵੀ ਹਨ । ਉਂਝ ਸਾਰੇ ਸੰਤ ਇਕੋ ਵਿਚਾਰ-ਧਾਰਾ ਦੇ ਧਾਰਨੀ ਹਨ । ਇਥੇ ਇਹ ਗੱਲ ਵੀ ਵਰਨਣ ਯੋਗ ਹੈ ਕਿ ਆਪਣੀ ਹੀ ਵਿਚਾਰਧਾਰਾ ਤੇ ਕਿਉਂ ਸੰਤ ਬਹੁਤਾ ਪਹਿਰਾ ਨਹੀਂ ਦਿੰਦੇ । ਮਿਸਾਲ ਦੇ ਤੌਰ ਤੇ ਇਨਾਂ ਦਾ ਵਿਚਾਰ ਹੈ ਕਿ ਜਿੰਦਗੀ ਤੇ ਮੌਤ ਕਿਸੇ ਪਰਮਾਤਮਾ ਦੇ ਹੱਥ ਵਿੱਚ ਹੈ ਜਿਸਨੇ ਕਿ ਹਰ ਇੱਕ ਨੂੰ ਵਿਸ਼ੇਸ਼ ਸਮੇਂ ਲਈ ਜੀਵਨ ਬਖਸ਼ਿਆ ਹੋਇਆ ਹੈ। ਕੋਈ ਵੀ ਪ੍ਰਾਣੀ ਉਸ ਸਮੇਂ ਤੋਂ ਘੱਟ-ਵੱਧ ਨਹੀਂ ਜੀ ਸਕਦਾ। ਪ੍ਰੰਤੂ ਇਹ ਸੰਤ ਆਪਣੇ ਇਸੇ ਜੀਵਨ ਦੀ ਰਾਖੀ ਲਈ ਆਪਣੇ ਨਾਲ ਹਥਿਆਰਬੰਦ ਗਾਰਡ ਲਈ ਫਿਰਦੇ ਹਨ । ਤਰਕ ਦੀ ਦ੍ਰਿਸ਼ਟੀ ਤੋਂ ਇਨਾਂ ਦੀ ਵਿਚਾਰ-ਧਾਰਾ ਬਿਨਾ ਸਿਰ-ਪੈਰ ਹੈ ।

ਇਨਾਂ ਸੰਤਾ ਦਾ ਵਿਚਾਰ ਹੈ ਕਿ ਮਨੁੱਖ ਗਰਭ ਅਵਸਥਾ ਵਿੱਚ ਪਰਮ ਪਿਤਾ ਰੱਬ ਨਾਲ ਇਹ ਵਾਅਦਾ ਕਰਦਾ ਹੈ ਕਿ ਹੇ ਪਰਮਪਿਤਾ ਜੇ ਤੂੰ ਮੈਨੂੰ ਇੱਥੋਂ ਕੱਢ ਲਵੇਂ ਤਾਂ ਮੈਂ ਦੁਨੀਆਂ ਵਿੱਚ ਸਿਰਫ ਤੇਰੇ ਨਾਮ ਦਾ ਹੀ ਸਿਮਰਨ ਕਰਾਂਗਾ । ਇਸਤੇ "ਪਰਮ ਪਿਤਾ " ਉਸਨੂੰ ਇਸ ਅਵਸਥਾ ਵਿਚੋਂ ਕੱਢ ਕੇ ਮਨੁੱਖ ਜਨਮ ਪ੍ਰਦਾਨ ਕਰਦਾ ਹੈ। ਲੇਕਿਨ ਤਰਕ ਦੇ

ਹਿਸਾਬ ਨਾਲ ਇਹ ਗੱਲ ਬਿਲਕੁਲ ਗਲਤ ਹੈ। ਆਮ ਤੌਰ ਤੇ ਬੱਚਾ ਨੌ ਮਹੀਨੇ ਗਰਭ ਅਵਸਥਾ ਵਿੱਚ ਰਹਿੰਦਾ ਹੈ। ਇਸ ਸਮੇਂ ਦੌਰਾਨ ਉਸਦੇ ਸ਼ਰੀਰ ਦਾ ਪੜਾਅਵਾਰ ਵਿਕਾਸ ਹੁੰਦਾ ਹੈ। ਇਸ ਗੱਲ ਵਿੱਚ ਕੋਈ ਦਮ ਨਹੀਂ ਕਿ ਬੱਚੇ ਦਾ ਦਿਮਾਗ ਇਸ ਅਵਸਥਾ ਦੌਰਾਨ ਕੁਝ ਸੋਚ ਸਕਦਾ ਹੈ ਜਾਂ ਕੋਈ ਵਾਅਦਾ ਕਰ ਸਕਦਾ ਹੈ। ਦੁਨੀਆਂ ਵਿੱਚ ਅਜਿਹਾ ਕੋਈ ਵਿਅਕਤੀ ਨਹੀਂ ਜਿਸਨੂੰ ਕੀ ਆਪਣੀ ਗਰਭਅਵਸਥਾ ਦੀ ਸੋਝੀ ਹੋਵੇ। ਫਿਰ ਪਤਾ ਨਹੀਂ ਇਨਾਂ ਨੂੰ ਕਿਸ ਭੜਵੇ ਨੇ ਆਕੇ ਦੱਸ ਦਿਤਾ ਕਿ ਬੱਚਾ ਇਸ ਅਵਸਥਾ ਵਿੱਚ "ਪਰਮ ਪਿਤਾ" ਨਾਲ ਕੋਈ ਵਾਅਦਾ ਕਰਦਾ ਹੈ।

ਇਸੇ ਤਰਾਂ ਇਨਾਂ ਦਾ ਇੱਕ ਹੋਰ ਵਿਚਾਰ ਹੈ ਕਿ ਚੁਰਾਸੀ ਲੱਖ ਜੂਨਾਂ ਭੁਗਤਣ ਤੋਂ ਬਾਅਦ ਹਰ ਇੱਕ ਨੂੰ ਆਪਣੀ ਮੁਕਤੀ ਦਾ ਜਨਮ ਇੱਕ ਮੌਕੇ ਦੇ ਤੌਰ ਤੇ ਮਿਲਦਾ ਹੈ। ਜੋ ਮਨੁੱਖ ਆਪਣੇ ਇਸ ਜਨਮ ਦੇ ਜੀਵਨ ਜਾਲ ਵਿਚ ਆਪਣਾ ਜਿਆਦਾ ਸਮਾਂ ਪ੍ਰਮਾਤਮਾ ਦਾ ਸਿਮਰਨ ਕਰਨ ਵਿਚ ਲਗਾਉਂਦਾ ਹੈ, ਮੋਹ ਮਾਇਆ ਦੇ ਜਾਲ ਵਿੱਚ ਨਹੀਂ ਫਸਦਾ, ਇਨਾਂ ਵਰਗੇ ਸੰਤਾਂ ਦੀ ਸੰਗਤ ਕਰਦਾ ਹੈ, ਉਹ ਜੰਮਣ ਮਰਣ ਦੇ ਗੇੜ ਤੋਂ ਮੁਕਤ ਹੋ ਜਾਂਦਾ ਹੈ। ਪਰ ਇਨਾਂ ਦੇ ਵਿਚਾਰ ਅਨੁਸਾਰ ਹੀ ਬਹੁਤੇ ਲੋਕ ਇਸ ਤਰਾਂ ਨਹੀਂ ਕਰਦੇ। ਸੋ ਸਪਸ਼ਟ ਹੈ ਕਿ ਉਹ ਫਿਰ ਤੋਂ ਚੁਰਾਸੀ ਲੱਖ ਜੂਨਾਂ ਭੁਗਤਣ ਦੇ ਗੇੜ ਵਿਚ ਪੈ ਜਾਂਦੇ ਹਨ। ਜੇ ਇਹ ਗੱਲ ਸੱਚ ਹੈ ਤਾਂ ਫਿਰ ਦੁਨੀਆਂ ਵਿਚ ਹਰ ਕਿਸਮ ਦੇ ਜੀਵ ਜੰਤੂਆਂ ਅਤੇ ਮਨੁੱਖਾਂ ਦੀ ਗਿਣਤੀ ਦਾ ਜੋੜ ਲਗਭਗ ਸਮਾਨ ਰਹਿਣਾ ਚਾਹੀਦਾ ਹੈ। ਬਲਕਿ ਪਸ਼ੂ ਪੰਛੀਆਂ ਦੀ ਗਿਣਤੀ ਬਹੁਤ ਵੱਧ ਜਾਣੀ ਚਾਹੀਦੀ ਹੈ। ਅਤੇ ਇਨਾਂ ਦੀ ਗਿਣਤੀ ਦੇ ਅਨੁਪਾਤ ਵਿਚ ਕੋਈ ਖਾਸ ਫਰਕ ਨਹੀਂ ਹੋਣਾ ਚਾਹੀਦਾ। ਇਸ ਧਰਤੀ ਤੇ ਕਈ ਜੀਵ ਜੰਤੂ ਤਾਂ ਬਿਲਕੁਲ ਖਤਮ ਹੋ ਗਏ ਹਨ, ਜਿਹੜੇ ਕਿ ਖਤਮ ਨਹੀਂ ਸਨ ਹੋਣੇ ਚਾਹੀਦੇ। ਧਰਤੀ ਤੇ ਜਿਸ ਹਿਸਾਬ ਨਾਲ ਮਨੁੱਖਾਂ ਦੀ ਭੀੜ ਵਧ ਰਹੀ ਹੈ ਉਸ ਹਿਸਾਬ ਨਾਲ ਜੀਵ ਜੰਤੂ ਖਤਮ ਨਹੀਂ ਹੋ ਰਹੇ।

ਆਪਣੀ ਇਸ ਬੇਤੁਕੀ ਵਿਚਾਰਧਾਰਾ ਦਾ ਪ੍ਰਚਾਰ ਨਾ ਸਿਰਫ ਇਹ ਆਪਣੇ ਡੇਰਿਆਂ ਤੋਂ ਹੀ ਕਰਦੇ ਹਨ ਸਗੋਂ ਸਮੇਂ ਸਿਰ ਪਿੰਡਾਂ ਵਿਚ ਦੀਵਾਨ ਲਗਾਕੇ ਲੋਕਾਂ ਦੀ ਸੋਚ ਨੂੰ ਦੂਸ਼ਿਤ ਕਰਦੇ ਹਨ। ਹਰ ਸਾਲ ਦਸੰਬਰ ਤੋਂ ਲੈਕੇ ਅਪ੍ਰੈਲ ਤੱਕ ਇਨਾਂ ਦੀਵਾਨਾਂ ਦਾ ਸੀਜਨ ਹੁੰਦਾ ਹੈ। ਆਮ ਤੌਰ ਤੇ ਇੱਕ ਸੰਤ ਇਕ ਪਿੰਡ ਵਿੱਚ ਤਿੰਨ ਜਾਂ ਚਾਰ ਦੀਵਾਨ ਲਾਉਂਦਾ ਹੈ ਕਿਉਂਕਿ ਜ਼ਮਾਨਾ ਮੁਕਾਬਲੇ ਦਾ ਹੈ, ਇਸ ਲਈ ਇਨਾਂ ਸੰਤਾਂ ਦਾ ਵੀ ਆਪਸ ਵਿੱਚ ਕੰਪੀਟੀਸ਼ਨ ਹੁੰਦਾ ਰਹਿੰਦਾ ਹੈ। ਇਸ ਲਈ ਕਈ ਵਾਰੀ ਸੰਤਾਂ ਨੂੰ ਇਕ ਦਿਨ ਵਿੱਚ ਦੋ-ਦੋ ਜਾਂ ਤਿੰਨ ਤਿੰਨ ਸ਼ਿਫਟਾਂ ਵੀ ਲਾਉਣੀਆਂ ਪੈਂਦੀਆਂ ਹਨ। ਦੀਵਾਨ ਦੇ ਪ੍ਰਬੰਧਕਾਂ ਨੂੰ ਸੰਤਾਂ ਦੀ ਇਹ ਖਾਸ ਹਿਦਾਇਤ ਹੁੰਦੀ ਹੈ ਕਿ ਉਹ ਨਾ ਸਿਰਫ ਦੀਵਾਨ ਸੁਣਣ ਆਏ ਲੋਕਾਂ ਦਾ ਚੰਗਾ ਖਾਣ ਪੀਣ ਦਾ ਪ੍ਰਬੰਧ ਕਰਨ, ਬਲਕਿ ਉਨਾਂ ਨੂੰ ਦੂਰ ਦੁਰਾਡੇ ਦੇ ਪਿੰਡਾਂ ਵਿਚੋਂ ਲਿਆਉਣ ਅਤੇ ਛੱਡਣ ਦਾ ਵੀ ਪ੍ਰਬੰਧ ਕਰਨ। ਇੱਕ ਦੀਵਾਨ ਵਿੱਚ ਇਸ ਤਰਾਂ ਪੰਜ ਤੋਂ ਦਸ ਹਜਾਰ ਤੱਕ ਲੋਕ ਇਕੱਠੇ ਹੋ ਜਾਂਦੇ ਹਨ ਤੇ ਸੰਤ ਮਹਾਰਾਜ ਦੋ ਘੰਟੇ ਇਨਾਂ ਲੋਕਾਂ ਦੇ ਦਿਮਾਗਾਂ ਵਿੱਚ ਰੂੜੀ-ਵਾਦੀ ਵਿਚਾਰ ਭਰ ਕੇ, ਤੇ ਸੰਗਤਾਂ ਵਲੋਂ ਭੇਟ ਕੀਤੀ ਮਾਇਆ ਲੈਕੇ ਤੁਰ ਜਾਂਦੇ ਹਨ। ਇੱਕ ਅੰਦਾਜੇ ਮੁਤਾਬਕ ਇਕ ਦੀਵਾਨ ਤੇ ਮਨੁੱਖੀ ਸ਼ਕਤੀ ਸਮੇਤ ਇੱਕ ਲੱਖ ਰੁਪੱਈਆ ਖਰਚ ਹੋ ਜਾਂਦਾ ਹੈ। ਪ੍ਰੰਤੂ ਫਿਰ ਵੀ ਲੋਕ ਇਹ ਫਜ਼ੂਲ ਖਰਚੀ ਕਰਨਾ "ਭਾਗਾਂ ਵਾਲੀ" ਗੱਲ ਸਮਝਦੇ ਹਨ।

ਇਨਾਂ ਸੰਤਾਂ ਦੀ ਗਿਣਤੀ ਦਿਨੋ-ਦਿਨ ਵਧਦੀ ਜਾ ਰਹੀ ਹੈ। ਇਨਾਂ ਦੇ ਨਾਲ ਹੀ ਤਰਕ ਵਿਹੂਣੀ ਸੰਗਤ ਦੀ ਗਿਣਤੀ ਵੀ ਵਧਦੀ ਜਾ ਰਹੀ ਹੈ ਜੋ ਇਕ ਭੇਡ ਚਾਲ ਹੈ। ਜੇ ਕਿਸੇ ਦੀਵਾਨ ਸੁਣਣ ਵਾਲੇ ਵਿਅਕਤੀ ਤੋਂ ਇਹ ਪੁੱਛਿਆ ਜਾਵੇ ਕਿ ਉਹ ਦੀਵਾਨ ਕਿਉਂ ਸੁਣਦਾ ਹੈ ਤਾਂ ਉਸਦੇ ਕੋਲ ਇਕ ਹੀ ਜੁਆਬ ਹੁੰਦਾ ਹੈ ਕਿ ਉਹ ਹਜਾਰਾਂ ਲੋਕ ਸੁਣਦੇ ਹਨ, ਸੰਤਾਂ ਕੋਲ ਕੁਝ ਤਾਂ ਹੋਣਾ ਹੀ ਹੈ ਜੋ ਇੰਨੇ ਲੋਕ ਮਗਰ ਲੱਗੇ ਹੋਏ ਨੇ। ਸਾਡਾ ਸਮਾਜਿਕ ਤਾਣਾ ਬਾਣਾ ਹੀ ਅਜਿਹਾ ਹੈ ਕਿ ਆਮ ਆਦਮੀ ਭੀੜ ਦਾ ਹਿੱਸਾ ਬਨਣਾ ਚਾਹੁੰਦਾ ਹੈ। ਉਸਦੀ ਆਪਣੀ ਕੋਈ ਸੋਚ ਜਾਂ ਵਿਚਾਰਧਾਰਾ ਨਹੀਂ ਹੁੰਦੀ। ਆਮ ਆਦਮੀ ਦੀ ਇਸ ਬੁਨਿਆਦੀ ਕਮਜੋਰੀ ਦਾ ਫਾਇਦਾ ਇਹ ਸੰਤ ਲੋਕ ਉਠਾਉਂਦੇ ਹਨ। ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਉਤੇ ਇਹ ਸੰਤ ਮੌਜਾਂ ਕਰਦੇ ਹਨ। ਲੋਕ ਸਭ ਕੁਝ ਸਹਿ ਕੇ ਵੀ ਬੜੀ ਖੁਸ਼ੀ ਮਹਿਸੂਸ ਕਰਦੇ ਹਨ ਜੋ ਕਿ ਬਿਮਾਰ ਸੋਚ ਦੀ ਨਿਸ਼ਾਨੀ ਹੈ। ਸੋ ਅੱਜ ਲੋੜ ਹੈ ਤਰਕਸ਼ੀਲ ਵਿਚਾਰਾਂ ਨੂੰ ਘਰ-ਘਰ ਪਹੁੱਚਾਉਣ ਦੀ ਤਾਂ ਕਿ ਲੋਕਾਂ ਦਾ ਹੋਰ ਸੋਸ਼ਣ ਨਾ ਹੋ ਸਕੇ।

★



# ਸੰਮੋਹਨ ਪ੍ਰਕ੍ਰਿਆ ਦੀ ਉਪਯੋਗਤਾ

ਬਲਵਿੰਦਰ ਬਰਨਾਲਾ

ਇਸਤੋਂ ਪਹਿਲਾਂ ਕਿ ਅਸੀਂ ਇਸ ਬਹਿਸ ਵੱਲ ਨੂੰ ਤੁਰੀਏ ਕਿ ਹਿਪਨੋਟਿਜਮ ਦੀ ਪ੍ਰੀਕਿਰਿਆ ਵਿਗਿਆਨਕ ਹੈ ਜਾਂ ਨਹੀਂ-ਸਾਨੂੰ ਹਿਪਨੋਟਿਜਮ ਦੀ ਪ੍ਰੀਭਾਸ਼ਾ ਅਤੇ ਇਸਦੇ ਸਿਧਾਂਤ ਨੂੰ ਸਮਝਣਾ ਜਰੂਰੀ ਹੈ। ਦਿਮਾਗ ਦੀ ਕਿਰਿਆਸ਼ੀ-ਲਤਾ ਅਤੇ ਵਿਚਾਰ-ਵਰਕਸ਼ਾਪ ਦਾ ਸਮਝਣਾ ਜਰੂਰੀ ਹੈ। ਭਾਵੇਂ ਦਿਮਾਗ ਦੀ ਫਿਜੀਕਲ ਵੰਡ ਸ਼ਰੀਰ ਵਿਗਿਆਨੀਆਂ ਰਾਹੀਂ ਕੀਤੀ ਜਾ ਚੁੱਕੀ ਹੈ ਪਰ ਦਿਮਾਗ ਦੇ ਵੱਖ ਵੱਖ ਵਿਭਾਗਾਂ ਦੀ ਕਿਰਿਆਸ਼ੀਲਤਾ ਨੂੰ ਸਮਝਣਾ ਅਤੀ ਔਖਾ ਅਤੇ ਕਠਿਨ ਕੰਮ ਹੈ। ਮਨੋਵਿਗਿਆਨੀਆਂ ਰਾਹੀਂ ਅਨੇਕਾਂ ਕਿਸਮ ਦੇ ਕੀਤੇ ਗਏ ਤਜਰਬੇ ਸਾਨੂੰ ਇਸ ਕਾਰਜ-ਸ਼ੀਲਤਾ ਤੇ ਕਾਫੀ ਚਾਨਣ ਪਾਂਉਦੇ ਹਨ। ਮਨੋਵਿਗਿਆਨੀ ਅਜੇ ਅਨੇਕਾਂ ਤੱਥਾਂ ਦੀ ਭਾਲ ਵਿੱਚ ਹਨ ਜਿੰਨ੍ਹਾਂ ਨੂੰ ਜਾਨਣ ਲਈ ਉਹ ਸ਼ਰੀਰ ਵਿਗਿਆਨੀਆਂ ਦੇ ਸਹਾਰੇ ਤੋਂ ਬਿਨਾਂ ਨਹੀਂ ਰਹਿ ਸਕਦੇ। ਦਿਮਾਗ ਅਤੇ ਇਸਦੇ ਸਰੀਰ ਅੰਦਰਲੇ ਵੱਖ ਵੱਖ ਕੇਂਦਰਾਂ ਵਿਚ ਪਾਇਆ ਜਾਂਦਾ ਪੀਲਾ ਮੈਟਰ, ਚਿਟੇ ਦੇ ਮੁਕਾਬਲੇ ਵਧੇਰੇ ਸੰਵੇਦਨਸ਼ੀਲ ਦੇਖਿਆ ਗਿਆ ਹੈ।

ਮਨੋਵਿਗਿਆਨੀ ਇੱਕ ਗੱਲ ਤਾਂ ਸਪੱਸ਼ਟ ਕਰਨ ਵਿੱਚ ਸਫਲ ਹੋਏ ਹਨ ਕਿ ਮਨੁੱਖ ਦੀਆਂ ਭਾਵਨਾਵਾਂ ਦੀ ਕਿਰਿਆਸ਼ੀਲਤਾ ਬਾਹਰੀ ਅਸਰਾਂ ਤੋਂ ਪ੍ਰਭਾਵਤ ਵਿਚਾਰ ਇਹਨਾਂ ਸੰਵੇਦਨਸ਼ੀਲ ਪਦਾਰਥਾ ਵਿੱਚ ਤਬਦੀਲੀ ਲਿਆਉਣ ਵਿੱਚ ਭੂਮਿਕਾ ਨਿਭਾ-ਉਂਦੇ ਹਨ। ਮਨੋਵਿਗਿਆਨੀ ਇਹ ਵੀ ਸਿੱਧ ਕਰ ਚੁੱਕੇ ਹਨ ਕਿ ਨਾ ਕੇਵਲ ਦਿਮਾਗੀ ਕੇਂਦਰਾਂ ਦੇ ਸੰਵੇਦਨਸ਼ੀਲ ਤੱਤ ਹੀ ਪ੍ਰਭਾਵਤ ਹੁੰਦੇ ਹਨ ਸਗੋਂ ਸਮੁੱਚਾ ਸਰੀਰ ਅਤੇ ਇਸਦੇ ਵੱਖ-2 ਵਿਭਾਗ ਵੀ ਭਾਵਨਾਵਾਂ ਦੀ ਕਿਰਿਆਸ਼ੀਲਤਾ ਅਤੇ ਵਿਚਾਰਾਂ ਦੇ ਸਮੂਹ ਤੋਂ ਪ੍ਰਭਾਵਤ ਹੁੰਦੇ ਹਨ।

**ਹਿਪਨੋਟਿਜਮ ਕੀ ਹੈ ? :** ਇਹ ਅਜਿਹੀ ਵਿਧੀ ਹੈ ਜਿਸ ਰਾਹੀਂ ਇੱਕ ਵਿਅਕਤੀ ਦੂਸਰੇ ਨੂੰ ਪ੍ਰਭਾਵਤ ਕਰਦਾ ਹੈ, ਇੱਕ ਵਿਅਕਤੀ ਆਪਣੇ ਵਿਚਾਰਾਂ ਰਾਹੀ ਦੂਸਰੇ ਦੇ ਵਿਚਾਰ ਬਦਲਦਾ ਹੈ, ਦੂਸਰੇ ਦੀ ਸੋਚਣ ਪ੍ਰੀਕਿਰਿਆ ਬਦਲ ਦਿੰਦਾ ਹੈ, ਬਾਹਰੀ ਵਸਤੂਆਂ ਅਤੇ ਅੰਤਰੀਵ-ਚਿਤਰਾਂ,ਪ੍ਰਤੀ ਉਸਦੀ ਸੰਵੇਦਨਸ਼ੀਲਤਾ ਬਦਲ ਸਕਦਾ ਹੈ। ਇੱਕ ਵਿਅਕਤੀ ਦੂਸਰੇ ਦੀ ਚੇਤਨਤਾ ਨੂੰ ਸੁੰਨ ਕਰਕੇ ਉਸਦੀ ਅਵਚੇਤਨਾ ਨੂੰ ਹੋਰ ਸ਼ਕਤੀ ਪ੍ਰਦਾਨ ਕਰਕੇ ਆਪਣੇ ਵਿਚਾਰਾਂ ਨੂੰ ਉਸ ਅੰਦਰ ਧਕੇਲਦਾ ਹੈ। ਇਹ ਇਕ ਪ੍ਰਕਿਰਿਆ ਹੈ,ਅਕਰਸ਼ਣ ਦੀ ਪ੍ਰਕਿਰਿਆ ਜਿਸ ਰਾਹੀਂ ਦੂਸਰੇ ਨੂੰ ਮੰਤਰ ਮੁਗਧ ਕਰ ਦਿੱਤਾ ਜਾਂਦਾ ਹੈ ਆਪਣੇ ਮਗਰ ਲਾ ਲਿਆ ਜਾਂਦਾਹੈ।

## ਸੰਮੋਹਨ ਨੀਂਦ (Hypnosis)

ਇੱਕ ਅਜਿਹੀ ਅਵਸਥਾ ਹੈ ਜਿਸ ਵਿੱਚ ਸੰਮੋਹਕ ਵਿਅਕਤੀ ਆਪਣੀ ਚੇਤਨਾ ਖੋ ਬੈਠਦਾ ਹੈ ਅਤੇ ਇੱਕ ਬਨਾਵਟੀ ਨੀਂਦ ਦੀ ਅਵਸਥਾ ਵਿਚ ਹੁੰਦਾ ਹੈ। ਗਰੀਕ ਸਬਦ 'ਅਪਨੋਸ Upnos ਦਾ ਅਰਥ ਹੈ, ਨੀਂਦ। ਹਾਈਪਨੋਸਿਸ ਦਾ ਅਰਥ ਹੈ ਬਨਾਵਟੀ ਨੀਂਦ'। ਸਮੋਹਨਕਰਤਾ ਦੇ ਪ੍ਰਭਾਵ ਅਧੀਨ ਸਮੋਹਕ-ਵਿਅਕਤੀ ਬਨਾਵਟੀ ਨੀਂਦ ਲੈਂਦਾ ਹੈ। ਹੁਣ ਸਵਾਲ ਖੜਾ ਹੋ ਜਾਂਦਾ ਹੈ ਕਿ ਇਹ ਬਨਾਵਟੀ ਨੀਂਦ ਕਿਸ ਤਰਾਂ ਇੱਕ ਵਿਅਕਤੀ ਦੂਸਰੇ ਤੋਂ ਲੈ ਲੈਂਦਾ ਹੈ ? ਇਥੇ ਹੀ ਪਿਆ ਹੈ ਅਤੇ ਆਧਾਰ ਹਿਪਨੋਟਿਜਮ ਦੇ ਵਿਗਿਆਨਕ ਜਾਂ ਗੈਰ ਵਿਗਿਆਨ ਹੋਣ ਦੇ ਸੁਆਲ ਦਾ ਉੱਤਰ।

## ਇਕ ਵਿਅਕਤੀ ਦੂਸਰੇ ਤੋਂ ਕਿਉਂ ਪ੍ਰਭਾਵਿਤ ਹੁੰਦਾ ਹੈ?

ਮਨੋਵਿਗਿਆਨੀਆਂ ਨੇ ਦਿਮਾਗ ਅੰਦਰਲੇ ਸੰਵੇਦਨਸ਼ੀਲ ਕੇਂਦਰਾਂ ਵਿੱਚ ਪੈਦਾ ਹੁੰਦੇ ਵਿਚਾਰਾਂ ਨੂੰ ਅਨੁਭਵ ਕਰਨ ਅਤੇ ਵਿਸ਼ਲੇਸ਼ਣ ਕਰਨ ਵਾਲੀ ਚੇਤਨਤਾ ਨੂੰ ਹੀ ਮਨ ਦਾ ਨਾਮ ਦਿੱਤਾ ਹੈ। ਦਿਮਾਗ ਦੀ ਸ਼ਰੀਰਕ ਵੰਡ ਤੋਂ ਵੱਖਰੀ ਉਹ ਮਨ ਦੀ ਚੇਤਨਤਾ ਦੀਆਂ ਅਵੱਸਥਾਵਾਂ ਦੇ ਅਧਾਰ ਤੇ ਇਸਦੀ ਦੋਹਰੀ ਵੰਡ ਕਰਦੇ ਹਨ- ਚੇਤਨ ਅਤੇ ਅਵਚੇਤਨ

ਇਸਤੋਂ ਪਹਿਲਾਂ ਕਿ ਅਸੀ ਇਹਨਾਂ ਅਵੱਸਥਾਵਾਂ ਬਾਰੇ ਜਾਣੀਏ ਇੱਕ ਹੋਰ ਗੱਲ ਵਿਚਾਰਨੀ ਬਣਦੀ ਹੈ ਕਿ ਇਹ ਚੇਤਨਾ ਕਿਸ ਸ਼ੈ ਦਾ ਨਾਮ ਹੈ ਕਿਉਂਕਿ ਇਸੇ ਦੇ ਅਧਾਰ ਤੇ ਹੀ ਮਨ ਦੀ ਦੋਹਰੀ ਵੰਡ ਕੀਤੀ ਗਈ ਹੈ। ਚੇਤਨਾ ਮਾਦੇ ਦੀ ਕਿਰਿਆਸ਼ੀਲ ਸ਼ਕਤੀ ਹੈ ਜਿਹੜੀ ਮਾਦੇ ਦੀ ਦੋਹਰੀ ਵੰਡ ਦਾ ਕਾਰਣ ਬਣਦੀ। ਇਹ ਕਿਰਿਆਸ਼ੀਲ ਸ਼ਕਤੀ ਹੈ-ਪ੍ਰਾਣ ਮਾਦੇ ਤੇ ਕਿਰਿਆਸ਼ੀਲ ਹੋਣ ਦਾ ਠੱਪਾ। ਭਾਵੇਂ ਹਰ ਮਾਦੇ ਅੰਦਰ ਅੰਦਰੂਨੀ ਅਣਵਿਕ ਕਾਰਜਸ਼ੀਲਤਾ ਜਾਰੀ ਰਹਿੰਦੀ ਹੈ, ਭਾਵੇਂ ਉਹ ਸੰਜੀਵ ਹੈ ਜਾਂ ਨਿਰਜੀਵ। ਸਜੀਵ ਮਾਦਿਆਂ ਅੰਦਰ ਸ਼ਕਤੀਸ਼ਾਲੀ ਕਿਰਿਆਸ਼ੀਲਤਾ ਆਪਣੇ ਜਿਹੇ ਹੋਰ ਨਵੇਂ ਪੈਦਾ ਕਰਨ ਦੀ ਸਮੱਰਖਾ ਰਖਦੀ ਹੈ। ਭਵਿਖ ਬਾਰੇ ਫੈਂਸਲੇ ਲੈਣ ਦੀ ਸਮਰਥਾ ਇਹਨਾਂ ਕਿਰਿਆਸ਼ੀਲ ਮਾਦਿਆ ਅੰਦਰ ਹੀ ਹੁੰਦੀ ਹੈ। ਚੇਤਨਾ ਮਨੁੱਖੀ ਮਨ ਦੀ ਪੈਦਾਇਸ਼ ਹੈ। ਮਨ ਉਪਰ ਹੀ ਕਾਬੂ ਪਾਉਣ ਦੀ ਕਿਰਿਆ ਵਿਧੀ ਦਾ ਨਾਮ

ਹੈ-ਹਿਪਨੋਟਿਜਮ। ਹਿਪਨੋਟਿਜਮ ਦੂਸਰੇ ਵਿਅਕਤੀ ਦੀਆਂ ਗਿਆਨ ਇੰਦਰੀਆਂ ਨੂੰ ਪ੍ਰਭਾਵਤ ਕਰਕੇ ਆਪਣੇ ਵਿਅਕਤੀ-ਤਵ ਦੀ ਛਾਪ ਲਾਉਣਾ ਹੈ। ਸਜੀਵ ਵਸਤੂਆਂ ਹੀ ਅਜਿਹਾ ਪ੍ਰਭਾਵ ਕਬੂਲਦੀਆਂ ਹਨ। ਭਾਵੇਂ ਇਹ ਵਿਚਾਰ ਵੀ ਪਾਇਆ ਜਾਂਦਾ ਹੈ ਕਿ ਹਿਪਨੋਟਿਜਮ ਦੀ ਪ੍ਰਕਿਰਿਆ ਦੁਆਰਾ ਨਿਰਜੀਵ ਵਸਤੂਆਂ ਤੇ ਵੀ ਆਪਣੇ ਪ੍ਰਭਾਵ ਦੀ ਛਾਪ ਲਾਈ ਜਾ ਸਕਦੀ ਹੈ-ਪਰ ਵਿਗਿਆਨਕ ਨਜਰੀਏ ਤੋਂ ਅਜੇ ਅਜਿਹਾ ਸਿੱਧ ਨਹੀਂ ਕੀਤਾ ਜਾ ਸਕਿਆ ਹੈ।

## ਮਾਦਾ ਤੇ ਚੇਤਨਾ

ਮਾਦਾ ਅਣੂਆਂ ਪ੍ਰਮਾਣੂਆਂ ਦੇ ਇੱਕ ਜੁਟ-ਸਮੂਹ ਦਾ ਨਾਮ ਹੈ। ਭਾਂਵੇ ਇਸਦੇ ਵਖਰੇ ਵਖਰੇ ਰੂਪ ਹਨ ਅਤੇ ਵੱਖੋ ਵੱਖਰੇ ਸੁਭਾਅ। ਇਸਦੀ ਫਿਜ਼ੀਕਲ ਵੰਡ ਅਣੂਆਂ ਪ੍ਰਮਾਣੂਆਂ ਤੋਂ ਵੀ ਛੋਟੇ ਆਇਕਜ ਇਲੈਕਟਰਾਨ ਤੱਕ ਕੀਤੀ ਜਾਂਦੀ ਹੈ ਇਸਤੋਂ ਵੀ ਅੱਗੇ ਪਰੋਟਨ-ਨਿਊਟਰਾਨ ਆਦਿ ਆਦਿ। ਇਹ ਅਣੂ-ਪ੍ਰਮਾਣੂ ਇਲੈਕਟਰਾਨਾਂ ਦੇ ਜ਼ਰੀਏ ਸੀਮਤ ਹੱਦ ਤੱਕ ਜਿਥੇ ਗਤੀਸ਼ੀਲ ਹੁੰਦੇ ਹਨ ਉਥੇ ਇਕ ਦੂਸਰੇ ਨਾਲ ਇੱਕਜੁਟ ਵੀ ਹੁੰਦੇ ਹਨ ਜਿਸ ਪਿਛੇ ਪਿੰਡਾਂ ਦੇ ਅਕਰਸ਼ਣ-ਨਿਅਕਰਸ਼ਣ ਦੀ ਪਰਕਿਰਿਆ ਕੰਮ ਕਰਦੀ ਹੈ। ਇਹ ਕਿਰਿਆਸ਼ੀਲਤਾ ਸਜੀਵ ਮਾਦੇ ਅੰਦਰ ਉਚਪਾਏ ਕਿਸਮ ਦੀ ਹੁੰਦੀ ਹੈ। ਹਰ ਤਰਾਂ ਦਾ ਮਾਦਾ ਅੰਦਰੂਨੀ ਤੇ ਬਾਹਰੀ ਪ੍ਰਭਾਵ ਕਬੂਲਦਾ ਹੈ ਅਤੇ ਇਸਦੇ ਅਨੁਪਾਤਕ ਇਸਦੀ ਕਾਰਜਸ਼ੀਲਤਾ ਕੰਮ ਕਰਦੀ ਹੈ। ਚੇਤਨਾ ਉਚਪਾਏ ਕਿਸਮ ਦੇ ਮਾਦੇ ਅੰਦਰ ਪਾਈ ਜਾਂਦੀ ਉਚਪਾਏ ਕਿਸਮ ਦੀ ਹੀ ਸੰਵੇਦਨਸ਼ੀਲਤਾ ਹੈ। ਚੇਤਨਾ ਦੇ ਜ਼ਰੀਏ ਇੱਕ ਮਾਨਵ ਬਾਹਰੀ ਪ੍ਰਭਾਵ ਕਬੂਲਕੇ ਅੰਦਰੂਨੀ ਪ੍ਰਕਿਰਿਆ ਕਰਦਾ ਹੈ। ਬਾਹਰੀ ਪ੍ਰਭਾਵ ਉਸ ਅੰਦਰਲੇ ਸਜੀਵ ਮਾਦੇ ਵਿੱਚ ਅਨੇਕਾਂ ਪ੍ਰਕਾਰ ਦੀਆਂ ਤਿੱਖੀਆਂ ਤਬਦੀਲੀਆਂ ਲਿਆਉਦੇ ਹਨ। ਇੱਕ ਵਿਅਕਤੀ ਨੂੰ ਨਿਰਜੀਵ ਉਸ ਸਮੇਂ ਹੀ ਐਲਾਨਿਆਂ ਜਾਂਦਾ ਹੈ ਜਦ ਉਸਦੀ ਚੇਤਨਾ ਅਲੋਪ ਹੋ ਜਾਂਦੀ ਹੈ। ਇਸੇ ਕਾਰਨ ਸ਼ਰੀਰਕ ਮੌਤ ਨੂੰ ਦਿਮਾਗੀ ਮੌਤ ਨਾਲੋਂ ਬਖੇਰਿਆ ਗਿਆ ਹੈ। ਇੱਕ ਵਿਅਕਤੀ ਉਦੋਂ ਹੀ ਨਿਰਜੀਵ ਹੁੰਦਾ ਹੈ ਜਦੋਂ ਉਸਦੀ ਚਿਮਾਗੀ ਮੌਤ ਐਲਾਨ ਦਿੱਤੀ ਜਾਂਦੀ ਹੈ। ਪਹਿਲੋਂ ਇਕ ਵਿਅਕਤੀ ਸ਼ਰੀਰਕ ਮੌਤ ਮਰਦਾ ਹੈ।

ਇਸ ਉਪਰਲੇ ਵਿਵਰਨ ਤੋਂ ਇੱਕ ਗੱਲ ਤਾਂ ਸਪਸ਼ਟ ਹੋ ਜਾਂਦੀ ਹੈ ਕਿ ਇੱਕ ਵਿਅਕਤੀ ਦੂਸਰੇ ਦਾ ਪ੍ਰਭਾਵ ਕਬੂਲਦਾ ਹੈ ਬਿਨਾ ਕਿਸੇ ਸੈਕਸ ਵਿਤਕਰੇ ਦੇ ਇੱਕ ਦੂਸਰੇ, ਪ੍ਰਤੀ ਖਿਚ ਰਖਦਾ ਹੈ ਤੇ ਨਾਲੋ ਨਾਲ ਚੁੰਬਕ ਵਾਂਗ ਪ੍ਰਤੀ-ਖਿੱਚ ਖਿੱਚ-ਪ੍ਰਤੀ-ਖਿੱਚ ਦੇ ਸਿਧਾਂਤ ਤੇ ਹੀ ਨਿਰਭਰ ਕਰਦੀ ਹੈ ਸਾਡੇ ਸੰਮੋਹਕ-ਕਰਤਾ ਦੀ ਕਾਰਜ਼ਸ਼ੀਲਤਾ। ਜਿਸ ਤਰਾਂ ਦੋ ਪਿੰਡਾਂ ਵਿੱਚ ਅਕਰਸ਼ਣ-ਪ੍ਰਤੀ-ਅਕਰਸ਼ਣ ਉਹਨਾਂ ਦੇ ਪੁੰਜਾਂ ਦੇ ਅਨੁਪਾਤਕ ਹੁੰਦਾ ਭਾਵ ਉਹਨਾਂ ਅੰਦਰਲੀ ਊਰਜਾ ਤੇ ਨਿਰਭਰ ਕਰਦਾ ਹੈ। ਇਸ ਤਰਾਂ ਦੀ ਨਿਰਭਰਤਾ ਦੋ ਵਿਅਕਤੀਆਂ ਵਿਚਲੀਆਂ ਸਮੱਰਥਾਵਾਂ ਤੇ ਅਧਾਰਤ ਹੁੰਦੀ ਹੈ। ਇੱਕ ਮਨੁੱਖ ਦੀ ਚੇਤਨ ਸ਼ਕਤੀ ਦੂਸਰੇ ਮਨੁੱਖ ਦੀ ਚੇਤਨ ਸ਼ਕਤੀ ਅੰਦਰ ਉਤਨਾ ਹੀ ਘੁਮ ਸਕਦੀ ਹੈ ਜਿਤਨੀ ਉਸਦੀ ਸਮਰੱਥਾ ਹੈ। ਇਹ ਚੇਤਨਾ ਦੀ ਸ਼ਕਤੀ ਉਸਦੀ ਬੋਲਚਾਲ, ਬਾਹਰੀ ਅਕਰ-ਸ਼ਣ ਦੀ ਸ਼ਕਤੀ, ਬੋਧਿਕ-ਉਰਜਾ ਆਦਿ ਅਨੇਕਾਂ ਗੱਲਾਂ ਤੇ ਨਿਰਭਰ ਕਰਦਾ ਹੈ। ਇਸਤਰਾਂ ਦੋ ਵਿਅਕਤੀਆਂ ਦਾ ਇੱਕ ਦੂਸਰੇ ਦਾ ਪ੍ਰਭਾਵ ਕਬੂਲਣਾ ਜੜ-ਚੇਤਨ ਵਿਚਕਾਰ ਹੁੰਦੀ ਅਨੁਵਿਕ ਪ੍ਰਕਿਰਿਆ ਹੈ। ਵਿਅਕਤੀ ਤੋਂ ਵਿਅਕਤੀ ਆਪਸੀ ਸਮਪਰਕ ਸਮੇਂ ਮਹਿਸੂਸ ਕੀਤੀ ਸੁਗੰਧ ਨੱਕ ਦੀ ਗਿਆਨ ਇੰਦਰੀ ਨੂੰ ਪ੍ਰਭਾਵਤ ਕਰਕੇ ਸਮੋਹਕ ਪ੍ਰਕਿਰਿਆ ਕਰ ਸਕਦੀ ਹੈ। ਅੱਖਾਂ ਵਿੱਚ ਅੱਖਾਂ ਪੈਣ ਦੀ ਪ੍ਰਕਿਰਿਆ ਦੁਆਰਾ ਸੁਤੇਸਿਧ ਪ੍ਰਕਿਰਿਆ ਕਰਕੇ ਪ੍ਰਭਾਵਤ ਕਰਦੀ ਹੈ। ਇਸੇ ਤਰਾਂ ਚਮੜੀ, ਕੰਨ, ਜੀਭ ਆਦਿ ਗਿਆਨ ਇੰਦਰੀਆਂ ਰਾਹੀਂ ਵੀ ਵਿਅਕਤੀ ਮੰਤਰ-ਮੁਗਧ ਹੋ ਸਕਦਾ ਹੈ ਭਾਵ ਹਿਪਨੋਟਾਈਜ ਹੋ ਸਕਦਾ ਹੈ। ਇਹ ਗਿਆਨ ਇੰਦਰੀਆਂ ਦੁਆਰਾ ਕਬੂਲਿਆ ਬਾਹਰੀ ਅਸਰ ਸਮੁਚੇ ਦਿਮਾਗੀ ਤੇ ਸ਼ਰੀਰਕ ਕੇਂਦਰਾਂ ਵਿੱਚ ਅੰਦਰੂਨੀ ਤਬਦੀਲੀਆਂ ਨੂੰ ਪ੍ਰਭਾਵਤ ਕਰਦਾ ਹੈ। ਸਮੋਹਕ ਕਰਤਾ ਆਪਣੇ ਪਾਤਰ ਨੂੰ ਉਸਦੀਆਂ ਗਿਆਨ ਇੰਦਰੀਆਂ ਦੇ ਸਾਧਨਾਂ ਦੇ ਜਰੀਏ ਪ੍ਰਭਾਵਤ ਕਰਕੇ ਉਸ ਅੰਦਰਲੀ ਚੇਤਨਾ ਵਿੱਚ ਤਬਦੀਲੀ ਲਿਆਉਣ ਦਾ ਯਤਨ ਕਰਦਾ ਹੈ ਅਤੇ ਅਜਿਹਾ ਕਰਨ ਵਿੱਚ ਅਕਸਰ ਸਫਲ ਪਾਇਆ ਗਿਆ ਹੈ।

ਸੋ ਨਿਰਭਰ ਇਸ ਗੱਲ ਤੇ ਕਰਦਾ ਹੈ ਕਿ ਸਮੋਹਕਰਤਾ ਕਿੰਨਾਂ ਕੁ ਪ੍ਰਭਾਵਸ਼ੀਲ ਹੈ। ਜੇ ਉਹ ਇੱਕ ਵਿਅਕਤੀ ਤੇ ਆਪਣੇ ਅਸਰ ਦੀ ਛਾਪ ਲਾਉਣ ਵਿਚ ਸਫਲ ਹੁੰਦਾ ਹੈ ਅਤੇ ਦੂਸਰੇ ਤੇ ਨਹੀਂ ਤਾਂ ਇਸਤੇ ਅਸੀਂ ਸਮੋਹਕ-ਪ੍ਰਕਿਰਿਆ ਨੂੰ ਗੈਰ ਵਿਗਿਆਨ ਨਹੀਂ ਗਰਦਾਨ ਸਕਦੇ। ਇਹ ਕਾਰਨ ਹੈ ਕਿ ਆਮ ਤੌਰ ਤੇ ਉਹ ਵਿਅਕਤੀ ਹੀ ਹਿਪਨੋਟਾਈਜ ਕੀਤੇ ਜਾ ਸਕਦੇ ਹਨ ਜੋ ਸਮੋਹਕਰਤਾ ਦਾ ਪ੍ਰਭਾਵ ਕਬੂਲਦੇ ਹਨ। ਇਹ ਵੀ ਸੰਭਾਵਨਾ ਬਣੀ ਰਹਿੰਦੀ ਹੈ ਕਿ ਸਮੋਹਕਰਤਾ ਖੁਦ ਹੀ ਆਪਣੇ ਪਾਤਰ ਦੇ ਪ੍ਰਭਾਵ ਕਬੂਲਕੇ ਉਸਤੇ ਮੋਹਤ ਹੋ ਜਾਵੇ। ਪਾਤਰ ਦੀ ਵਾਰਤਾਲਾਪ, ਬਾਹਰੀ ਅਕਰਸ਼ਣ,



ਵਿਚਾਰ ਉਲਟ ਅਸਰ ਕਰ ਸਕਦੇ ਹਨ। ਪਰ ਇਹ ਉਸ ਸਮੇਂ ਵਾਪਰਦਾ ਹੈ ਜਦ ਪਾਤਰ ਸਮੋਹਕਰਤਾ ਤੇ ਆਪਣੇ ਪ੍ਰਭਾਵ ਦੀ ਛਾਪ ਲਾਉਣ ਦੇ ਸਮਰੱਥ ਹੋਵੇ।

## ਲੋੜੀਂਦਾ ਵਾਤਾਵਰਣ

ਇਹ ਜਾਣੀ ਪਛਾਣੀ ਸਚਾਈ ਹੈ ਕਿ ਖਾਸ ਕਿਸਮ ਦੇ ਮਾਦੇ ਖਾਸ ਕਿਸਮ ਦੇ ਵਾਤਾਵਰਣ ਵਿਚ ਵਧੇਰੇ ਅੰਦਰੂਨੀ ਪ੍ਰਕਿਰਿਆ ਕਰਦੇ ਹਨ। ਜਿਸ ਤਰਾਂ ਲੋਹੇ ਦਾ ਤਰਲ ਵਿੱਚ ਬਦਲਣਾ ਇੱਕ ਖਾਸ ਡਿਗਰੀ ਤਾਪਮਾਨ ਤੇ ਹੀ ਵਾਪਰਦਾ ਹੈ। ਸਮੋਹਕ ਕਰਤਾ ਆਪਣੀ ਸ਼ਕਤੀ ਦਾ ਪ੍ਰਭਾਵ ਫਿਰ ਵੀ ਤੀਬਰ ਪਾ ਸਕਦਾ ਹੈ ਜੇ ਸਮੋਹਣ ਪ੍ਰਕਿਰਿਆ ਵਾਸਤੇ ਖਾਸ ਵਾਤਾਨੁਕੂਲ ਮਹੋਲ ਪੈਦਾ ਹੋਵੇ। ਸਮੋਹਣ-ਪ੍ਰੀਕਿਰਿਆ ਦੀਆਂ ਵੱਖ ਵੱਖ ਸਟੇਜਾਂ ਨੂੰ ਸਮਝਦੇ ਆਪਣੀ ਕਿਰਿਆ ਜਾਰੀ ਰੱਖੋ। ਜਿਸ ਕਮਰੇ ਅੰਦਰ ਇਹ ਪ੍ਰਕਿਰਿਆ ਕਿਸੇ ਵਿਅਕਤੀ ਤੇ ਲਾਗੂ ਕਰਨੀ ਹੋਵੇ ਉਸਦਾ ਮਹੋਲ ਸਮੋਹਕ ਹੋਣ ਵਾਲੇ ਵਿਅਕਤੀ ਦੇ ਅਨੁਕੂਲ ਹੋਵੇ ਨਾ-ਗਰਮ, ਨਾ ਸਰਦ ਅਤੇ ਹਵਾਦਾਰ ਅਤੇ ਸਜਿਆ ਹੋਵੇ ਅਤੇ ਮਨੁੱਖ ਦੀਆਂ ਸਾਰੀਆਂ ਗਿਆਨ-ਇੰਦਰੀਆਂ ਲਈ ਅਕਰਸ਼ਣ ਦਾ ਕੇਂਦਰ ਬਣੇ। ਵੱਖ ਵੱਖ ਪ੍ਰਕਾਰ ਦੇ ਨੀਂਦ ਸਬੰਧੀ ਸੁੰਦਰ ਕੱਲੰਡਰ ਅੱਖਾਂ ਨੂੰ ਪ੍ਰਭਾਵਤ ਕਰਨਗੇ। ਹਲਕੇ ਕਿਸਮ ਦਾ ਕੰਨਾਂ ਨੂੰ ਪ੍ਰਭਾਵਤ ਕਰਦਾ ਸੰਗੀਤ ਵੀ ਲਾਹੇਮੰਦ ਹੋਵੇਗਾ ਆਦਿ ਆਦਿ। ਦੂਸਰਾ ਪੱਖ ਹੈ ਸਮੋਹਕ ਕਰਤਾ ਦੀ ਪ੍ਰਭਾਵਸ਼ੀਲਤਾ ਉਸਦਾ ਵਿਅਕਤੀਤਵ -ਵਾਰਤਾਲਾਪ ਉਸਦੀ ਆਕਰਸ਼ਣਸ਼ੀਲਤਾ।

ਇਹੀ ਕਾਰਨ ਹੈ ਕਿ ਇੱਕ ਅਧਿਆਪਕ ਆਪਣੇ ਵਿਦਿਆਰਥੀ ਨੂੰ ਸੌਖਿਆਂ ਸਮੋਹਕ ਨੀਂਦ ਲਿਆ ਸਕਦਾ ਹੈ। ਇੱਕ ਲਾਈ-ਲਗ ਸੌਖਿਆਂ ਅਜਿਹੀ ਅਵੱਸਥਾ ਵਿੱਚ ਪੁੱਜ ਸਕਦਾ ਹੈ। ਵਿਦਿਆਰਥੀ ਅਧਿਆਪਕ ਦੇ ਵਿਅਕਤੀਤਵ ਨੂੰ ਕਬੂਲਦਾ ਹੈ ਅਤੇ ਲਾਈਲਗ ਹਰ ਇੱਕ ਦੇ। ਇੱਕ ਮਨੋਚਕਿਤਸਕ ਪਾਸ ਆਇਆ ਮਰੀਜ ਇਹ ਆਸ ਲੈ ਕੇ ਆਉਂਦਾ ਹੈ ਉਹ ਮੇਰਾ ਮਾਨਸਿਕ ਵਿਕਾਸ ਕਰੇਗਾ। ਮੇਰੀ ਉਲਝਣ ਦੂਰ ਕਰੇਗਾ। ਅਜਿਹਾ ਕਰਕੇ ਸਗੋਂ ਉਹ ਮਨੋਚਿਕਤਸਕ ਦਾ ਪ੍ਰਭਾਵ ਕਬੂਲਦਾ ਹੈ। ਉਸਦੇ ਮਨ ਦੀ ਸੰਵੇਦਨਸ਼ੀਲਤਾ ਉਸਦੇ ਦਿਮਾਗੀ ਅਤੇ ਸ਼ਰੀਰਕ ਕੇਂਦਰਾਂ ਵਿੱਚ ਤਰਥੱਲੀ ਮਚਾਉਣ ਲੱਗ ਪੈਂਦੀ ਹੈ। ਉਸ ਅੰਦਰਲਾ ਸਜੀਵ ਸੰਵੇਦਨਸ਼ੀਲ ਮਾਦਾ ਗਿਆਨ ਇੰਦਰੀਆਂ ਤੋਂ ਕਬੂਲੇ ਪ੍ਰਭਾਵ ਅਧੀਨ ਬਦਲਦਾ ਹੈ।

ਸਮੋਹਨ-ਪ੍ਰਕਿਰਿਆ ਦੇ ਮਾਹਰ ਡਾ: ਬਰੇਡ ਨੇ ਇੱਕ ਖਾਸ ਨੁਕਤੇ ਤੋਂ ਆਉਦੇ ਪ੍ਰਕਾਸ਼ ਉਪਰ ਸਮੋਹਕ ਹੋਣ ਵਾਲੇ ਵਿਅਕਤੀ ਦੀਆਂ ਅੱਖਾਂ ਕੇਂਦਰਤ ਕਰਕੇ ਇਸ ਪ੍ਰਕਿਰਿਆਂ ਦੇ ਸਫਲ ਪ੍ਰਯੋਗ ਕੀਤੇ ਅਤੇ ਇਸ ਨਤੀਜੇ ਤੇ ਪੁਜਿਆ ਕਿ ਇਸ ਪ੍ਰਕਿਰਿਆ ਪਿਛੇ ਇੱਕ ਫਿਜੀਕਲ ਕਾਰਨ ਕੰਮ ਕਰਦਾ ਹੈ। ਪ੍ਰਕਾਸ਼-ਤੀਬਰਤਾ ਤੇ ਲਗਾਤਾਰ ਕੇਂਦਰਤ ਹੋਈਆਂ ਅੱਖਾ ਥੱਕ ਜਾਂਦੀਆਂ ਹਨ ਅਤੇ ਵਿਅਕਤੀ ਬਨਾਵਟੀ-ਨੀਂਦ [ਸਮੋਹਨਤਾ[ ਵਿੱਚ ਚਲਾ ਜਾਂਦਾ ਹੈ। ਸਮੋਹਕ ਕਰਤਾ ਆਪਣੇ ਪ੍ਰਭਾਵਸ਼ਲੀ ਮੋਹਕ ਸ਼ਬਦਾਂ ਦੁਆਰਾ ਉਸ ਦੇ ਕੰਨਾਂ ਰਾਹੀਂ ਉਸਦੀ ਮਾਨ-ਸਿਕਤਾ ਨੂੰ ਟੁੰਬਦਾ ਹੈ। ਅੱਖਾਂ ਰਾਹੀਂ (ਆਪਟਿਕ ਨਰਵ ਦੁਆਰਾ) ਅੱਖ ਦੇ ਪਰਦੇ ਤੋਂ ਲਿਜਾਏ ਚਿਤਰਪਟ ਜੋ ਵਿਅਕਤੀ ਸਮੋਹਕ ਹੋਣ ਤੋਂ ਪਹਿਲਾਂ ਸਮੋਹਕਰਤਾ ਦੀ ਸ਼ਖਸ਼ੀਅਤ ਦੇ ਚਿਤਰਦਾ ਹੈ, ਵੀ ਵਿਅਕਤੀ ਦੀ ਮਾਨਸਿਕ ਪ੍ਰਕਿਰਿਆ ਨੂੰ ਪ੍ਰਭਾਵਤ ਕਰਦੇ ਹਨ।

ਮਨੋਵਿਗਿਆਨੀਆਂ ਅਨੁਸਾਰ ਮਨੁੱਖੀ ਮਨ ਦੋ ਅਵੱਸ-ਥਾਵਾਂ ਰਾਹੀਂ ਅਜਿਹੇ ਪ੍ਰਭਾਵ ਕਬੂਲਦਾ ਹੈ —ਸੁਚੇਤ ਅਵੱਸ-ਥਾ ਵਿੱਚ ਅਤੇ ਅਚੇਤ ਅਵੱਸਥਾ ਵਿੱਚ। ਸੁਚੇਤ ਅਵੱਸਥਾ ਵਿੱਚ ਸਿੱਧੇ ਸਾਧਨਾਂ ਤੋਂ ਜਾਂ ਵਿਚਾਰਾਂ ਦੇ ਬੋਧਿਕ ਵਿਸ਼ਲੇਸ਼ਣ ਦੁਆਰਾ ਸੰਵੇਦਨਸ਼ੀਲ ਮਾਦੇ ਵਿੱਚ ਤਬਦੀਲੀਆਂ ਕਰਨ ਦਾ ਕਾਰਨ ਬਣਦਾ ਹੈ। ਅਚੇਤ-ਅਵੱਸਥਾ ਵਿਚ ਉਹ ਸੁਤੇਸਿਧ ਅਣਜਾਣੇ ਪ੍ਰਭਾਵ ਕਬੂਲਦਾ ਹੈ। ਸਮੋਹਕ-ਪ੍ਰਕਿਰਿਆ ਵਿਅਕਤੀ ਨੂੰ ਸਤੇਸਿਧ ਪ੍ਰਭਾਵਤ ਕਰਦੀ ਹੈ। ਅਵਚੇਤਨ ਹੁੰਦੇ ਹੋਏ ਵੀ ਉਸਦੀ ਚੇਤਨਤਾ ਵਿਚ ਦੂਸਰੇ ਵਿਅਕਤੀ [ਸਮੋਹਕਰਤਾ]ਦੇ ਵਿਚਾਰ ਘੁਸੜਕੇ ਤਬਦੀਲੀਆਂ ਕਰਦੇ ਹਨ। ਇਹ ਤਬਦੀ-ਲੀਆਂ ਅਸਥਾਈ ਤੇ ਸਥਾਈ ਦੋਵੇਂ ਹੋ ਸਕਦੀਆਂ ਹਨ। ਹਾਂ ਵਾਜਕ ਕਿਸਮ ਦੀਆਂ ਤਬਦੀਲੀਆਂ ਸਥਾਈ ਬਣ ਜਾਂਦੀਆਂ ਹਨ ਜਦੋਂ ਕਿ ਨਾਂਹ-ਵਾਚਕ ਉਦੋਂ ਤੱਕ ਆਪਣਾ ਪ੍ਰਭਾਵ ਬਣਾਈ ਰੱਖਦੀ ਹੈ ਜਦ ਤੱਕ ਹਾਂ ਵਾਚਕ ਇਸਦਾ ਸਥਾਨ ਨਹੀਂ ਲੈਂਦੀ। ਬੁਰੇ ਕਿਸਮ ਦੇ ਵਿਚਾਰ ਭਰਨ ਵਾਲੇ ਸਮੋਹ-ਕਰਤਾ ਦੁਆਰਾ ਲਿਆਂਦੀਆਂ ਮਾਨਸਿਕ ਤਬਦੀਲੀਆਂ ਅਸਥਾਈ ਹੋਣਗੀਆਂ।

ਅਸ਼ੋਕ ਕੁਮਾਰ, ਰਾਮਪੁਰਾ ਲਗਾਤਾਰ ਹੀਣਭਾਵਨਾ ਤੋਂ ਪ੍ਰੇਰਤ ਸੀ। ਜਦ ਵੀ ਦੁਕਾਨ ਉਪਰ ਜਾਂ ਕਿਸੇ ਭੀੜ ਭੜੱਕੇ ਵਿੱਚ ਜਾਂ ਵਿਆਹ ਸ਼ਾਦੀ ਸਮੇਂ ਉਹ ਵਿਚਰਦਾ ਤਾਂ ਦੂਸਰਿਆਂ ਨਾਲ ਅੱਖ ਮਿਲਾਉਣੀ ਉਸ ਲਈ ਦੂਭਰ ਹੋ ਜਾਂਦੀ। ਉਸਦੇ ਮਨ ਅੰਦਰ ਸੈਕਸ ਪ੍ਰਤੀ ਗਲਤ ਭਾਵਨਾ ਬਣੀ ਸੀ। ਬਚਪਨ ਦੀਆਂ ਨਿੱਕੀਆਂ ਗਲਤੀਆਂ ਵਾਰ ਵਾਰ ਉਸਦੇ ਅਚੇਤ ਮਨ ਨੂੰ ਪ੍ਰਭਾਵਤ ਕਰਦੀਆਂ ਅਤੇ ਉਹ ਅਜਿਹੀਆਂ ਥਾਵਾਂ ਤੇ ਹੀਆਂ ਕਰਨ ਦੇ ਬਾਵਜੂਦ ਵੀ ਜਾਣ ਦੇ ਸਮੱਰਥ ਨਾ ਹੁੰਦਾ।

[ਬਾਕੀ ਸਫਾ 24 'ਤੇ]

### ਗਾਰਦੀਨਗਰ (ਰਾਜਪੁਰਾ) ਵਿਖੇ ਪਸ਼ੂ ਮਾਰਨ ਦੀ ਕਹਾਣੀ

# ............ਤੇ ਆਖਰ ਤਰਕਸ਼ੀਲਾਂ ਦੀ ਗੱਲ ਸੱਚ ਸਾਬਤ ਹੋਈ

ਅਣ ਦਿਸਦੇ ਕਾਰਨਾਂ ਰਾਹੀਂ ਪਸ਼ੂਆਂ ਅਤੇ ਆਦਮੀਆਂ ਬੱਚਿਆਂ ਆਦਿ ਮਰਨ ਦੀਆਂ ਘਟਨਾਵਾਂ ਆਮ ਤੌਰ ਤੇ ਹੀ ਸਮਾਜ ਵਿੱਚ ਵਾਪਰਦੀਆਂ ਰਹਿੰਦੀਆਂ ਹਨ। ਇਨਾਂ ਵਿਚੋਂ ਕੁਝ ਘਟਨਾਵਾਂ ਇਸ ਕਰਕੇ ਵਾਪਰ ਜਾਂਦੀਆਂ ਹਨ ਕਿ ਕੋਈ ਅਜਿਹੀ ਜਾਨਲੇਵਾ ਬਿਮਾਰੀ ਫੈਲ ਜਾਂਦੀ ਹੈ ਜਿਸਦਾ ਅਜੇ ਇਲਾਜ਼ ਵਿਕਸਤ ਨਾ ਹੋਇਆ ਹੋਵੇ ਜਾਂ ਸਹੀ ਢੰਗ ਨਾਲ ਜਾਂਚ ਪੜਤਾਲ ਨਾ ਕੀਤੀ-ਕਰਵਾਈ ਗਈ ਹੋਵੇ। ਦੂਸਰਾ ਅਜਿਹੀਆਂ ਘਟਨਾਵਾਂ ਦੇ ਵਾਪਰਨ ਦੇ ਅਸਲ ਕਾਰਨ ਨਾ ਮਿਲਣ/ਲੱਭਣ ਤੇ ਇਨਾਂ ਘਟਨਾਵਾਂ ਨੂੰ ਗੈਬੀ ਸ਼ਕਤੀਆਂ, ਭੂਤਾਂ-ਪ੍ਰੇਤਾਂ, ਦੇਵੀ ਦੇਵਤਿਆਂ ਦੀ ਕਰੋਪੀ ਦਾ ਸਿੱਟਾ ਸਮਝ ਲਿਆ ਜਾਂਦਾ ਹੈ।

ਜਿਥੋਂ ਤੱਕ ਕਿਸੇ ਬਿਮਾਰੀ ਕਾਰਨ ਮੌਤਾਂ ਦਾ ਸਬੰਧ ਹੈ ਉਹ ਕਦੇ ਵੀ ਕਿਸੇ ਵੀ ਸਥਾਨ ਤੇ ਵਾਪਰ ਸਕਦਾ ਹੈ। ਜਿਥੇ ਸਬੰਧ ਕਿਸੇ ਗੈਬੀ ਸ਼ਕਤੀ ਨਾਲ ਜਾ ਜੁੜਦਾ ਹੈ ਤਾਂ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਇਹ ਚੈਲੰਜ ਵਾਲੀ ਗੱਲ ਹੈ। ਕਿਉਂਕਿ ਸੁਸਾਇਟੀ ਇਸ ਤਰਾਂ ਦੀਆਂ ਸ਼ਕਤੀਆਂ ਤੋਂ ਮੁਨਕਰ ਹੈ। ਪੰਜਾਬ ਵਿੱਚ ਬਹੁਤ ਗੰਭੀਰ ਕਿਸਮ ਦੇ ਕੇਸ ਵਾਪਰੇ ਜੋ ਸੁਸਾਇਟੀ ਨੇ ਆਪਣੀ ਸਮਝ ਅਨੁਸਾਰ 100ਪ੍ਰਤੀਸ਼ਤ ਹੱਲ ਕੀਤੇ। ਸੁਮਲਾਹ ( ਰੋਪੜ ) ਵਿਖੇ ਤਿੰਨ ਸਾਲ ਤੋਂ ਪਿੰਡ ਦੀਆਂ ਬਸਤੀਆਂ ਸੜ ਰਹੀਆਂ ਸਨ ਸਰਕਾਰ ਤੋਂ ਮੁਆਵਜਾ ਵੀ ਲਿਆ ਜਾ ਚੁੱਕਾ ਸੀ। ਚੂਹੜ ਚੱਕ ਵਿਖੇ ਇਕ ਘਰ ਵਿੱਚ ਪੰਜ ਮੈਂਬਰ ਅਤੇ ਅਠਾਈ (28) ਪਸ਼ੂ ਮਰ ਗਏ, ਸ਼ਹਿਣੇ ਦੇ ਗਿੱਲ ਕੋਠਿਆਂ ਵਿਚ 5 ਘਰਾਂ ਦੇ ਸਾਲ ਭਰ ਪਸ਼ੂ ਮਰਦੇ ਰਹੇ, ਰੋਪੜ ਜਿਲੇ ਵਿੱਚ ਚਮਕੌਰ ਸਾਹਿਬ ਨੇੜੇ ਇਕ ਘਰ ਦੇ 10 ਬੱਚੇ ਅਤੇ 34 ਪਸ਼ੂ ਇਕੋ ਢੰਗ ਨਾਲ ਮਰੇ। ਸੁਸਾਇਟੀ ਨੇ ਸਾਰੇ ਕੇਸ਼ਾਂ ਦੀ ਜਾਂਚ ਪੜਤਾਲ ਕਰਕੇ ਸਾਰੇ ਕੇਸਾਂ ਵਿੱਚ ਮਨੁੱਖੀ ਹੱਥ ਹੀ ਲੱਭਿਆ ਤੇ ਅੱਗੋਂ ਅਜਿਹੀਆਂ ਘਟਨਾਵਾਂ ਨਹੀਂ ਵਾਪਰੀਆਂ। ਘਟਨਾਵਾਂ ਕਰਨ ਦੇ ਕਾਰਨ ਨਿੱਜੀ ਜਾਂ ਸਮੂਹਕ ਹਿਤ ਪਾਏ ਗਏ। ਉਪਰੋਕਤ ਚੌਖਟੇ ਅਧੀਨ ਹੀ ਆਉਂਦੀ ਹੈ ਗਾਰਦੀ ਨਗਰ ਵਿੱਖੇ ਪਸ਼ੂਆਂ ਦੇ ਮਰਨ ਦੀ ਕਹਾਣੀ।

ਸਵਾ ਕੁ ਸਾਲ ਪਹਿਲਾ ਘਟਨਾਵਾਂ ਬਾਬੂ ਰਾਮ [ਬਾਲਮੀਕੀ] ਦੀ ਖੱਚਰ ਦੇ ਮਰਨ ਤੋਂ ਸ਼ੁਰੂ ਹੋਈਆਂ। ਬਾਬੂ ਤੇ ਉਸਦੇ ਭਰਾਵਾਂ ਦੇ ਸਾਰੇ ਪਸ਼ੂ ਮਾਰੇ ਗਏ। ਫਿਰ ਬਾਬੂ ਰਾਮ ਤੇ ਉਸਦੇ ਭਰਾ ਫਕੀਰੀਏ ਦੇ ਪੰਜ ਪੋਤੇ ਪੋਤੀਆਂ ਮਰ ਗਏ ਜਿਸਤੋਂ ਡਰਕੇ ਉਹਨਾਂ ਭਰਾਵਾਂ ਨੇ ਪਿੰਡ ਛੱਡ ਦਿੱਤਾ। ਇਸ ਤੋਂ ਬਾਅਦ ਗੱਜੇ ਸਿੰਘ ਦੀਆਂ 3 ਮੱਝਾਂ ਮਰੀਆਂ ਉਸ ਤੋਂ ਬਾਅਦ ਪਸ਼ੂਆਂ ਦੇ ਮਰਨ ਦਾ ਸਿਲਸਿਲਾ ਘਰ ਦਰ ਘਰ ਅੱਗੇ ਵਧਦਾ ਗਿਆ। 3-4ਘਰਾਂ ਨੂੰ ਛੱਡ ਬਾਕੀ ਸਾਰੇ ਪਿੰਡ ਦਾ ਹੀ ਕੋਈ ਨਾ ਕੋਈ ਪਸ਼ੂ ਮਰ ਚੁੱਕਾ ਹੈ। ਇਕ ਸਾਲ ਦੇ ਲਗਭਗ ਸਾਧਾਂ, ਸਿਆਣਿਆਂ, ਤਾਂਤਰਿਕਾਂ ਦਾ ਇਲਾਜ਼ ਚਲਦਾ ਰਿਹਾ ਕਿਸੇ ਨੇ ਵੀ ਡਾਕਟਰਾਂ ਨੂੰ ਜਾਕੇ ਖਬਰ ਕਰਨ ਦੀ ਲੋੜ ਨਹੀਂ ਸਮਝੀ। ਇਕ ਵਾਰ ਇਕ ਹਵਨ [ਜੱਗ] ਕੀਤਾ ਗਿਆ ਉਸ ਤੋਂ ਬਾਅਦ 2-3 ਮਹੀਨੇ ਕੋਈ ਪਸ਼ੂ ਨਹੀਂ ਮਰਿਆ। ਸਿਲਸਿਲਾ ਫਿਰ ਬਾਬੂ ਰਾਮ ਦੀ ਨਵੀਂ ਲਿਆਂਦੀ ਗਾਂ [ਜੋ ਕੁਝ ਘੰਟੇ ਪਹਿਲਾਂ ਹੀ ਲਿਆਂਦੀ ਸੀ] ਦੇ ਮਰਨਾਂ ਤੋਂ ਸ਼ੁਰੂ ਹੋ ਗਿਆ। ਇਸ ਵਾਰ ਜੁਲਾਈ ਮਹੀਨੇ ਵਿੱਚ ਆਏ ਹੜ੍ਹਾਂ ਤੋਂ ਬਾਅਦ ਤਾਂ ਪਸ਼ੂਆਂ ਦਾ ਮਰਨਾ ਹੋਰ ਵੀ ਤੇਜ ਹੋ ਗਿਆ। ਕੋਈ ਹੀ ਦਿਨ ਲੰਘਦਾ ਹੈ ਕਿ ਪਸ਼ੂ ਨਾ ਮਰੇ।

ਹੜ ਮਾਰੇ ਇਲਾਕਿਆਂ ਦਾ ਦੌਰਾ ਕਰਨ ਲਈSDM ਰਾਜਪੁਰਾ ਇਸ ਪਿੰਡ ਵਿੱਚ ਗਏ। ਜਦੋਂ ਲੋਕਾਂ ਨੇ ਦੱਸਿਆ ਕਿ ਉਹਨਾਂ ਦੇ ਪਸ਼ੂ ਮਰ ਰਹੇ ਹਨ। ਜਿਸ ਤੇ 19 ਜੁਲਾਈ ਤੋਂ ਲੈਕੇ ਹੀ 5-6 ਡਾਕਟਰਾਂ ਤੇ ਆਧਾਰਤ ਟੀਮ ਉਸ ਪਿੰਡ ਵਿੱਚ ਬੈਠੀ ਹੈ। ਪੰਜਾਬ ਖੇਤੀ ਬਾੜੀ ਯੂਨੀਵਰਸਿਟੀ ਦੀ ਟੀਮ 6 ਵਾਰ ਪਿੰਡ ਜਾ ਚੁੱਕੀ ਹੈ। ਇੱਜਤ ਨਗਰ [ਬਰੇਲੀ] ਦੀ ਟੀਮ ਵੀ ਦੋ ਦਿਨ ਪਿੰਡ ਦਾ ਦੌਰਾ / ਨਿਰੀਖਣ ਕਰਨ ਤੋਂ ਬਾਅਦ ਵਾਪਸ ਹੋ ਗਈ ਹੈ। 19 ਜੁਲਾਈ ਤੋਂ ਹੀ ਪਸ਼ੂਆਂ ਨੂੰ ਪਾਉਣ ਵਾਲਾ ਫੀਡ ਅਤੇ ਤੂੜੀ ਪ੍ਰਸ਼ਾਸ਼ਨ ਵੱਲੋਂ ਦਿੱਤਾ ਜਾ ਰਿਹਾ ਹੈ।

ਪਿੰਡ ਵਾਲਿਆਂ ਦੀ ਸੋਚ ਮੁਤਾਬਕ ਬਾਬੂ ਰਾਮ ਜੋ ਕਿ ਚੌਂਕੀ ਲਾਉਂਦਾ ਹੈ, ਪੁੱਛਾਂ ਦਿੰਦਾ ਹੈ ਧਾਗੇ ਤਵੀਤ ਕਰਦਾ ਹੈ ਤੋਂ ਕੋਈ 'ਬਦਰੂਹ' ਬਾਗੀ ਹੋ ਗਈ ਜਿਸਨੇ ਪਹਿਲਾਂ ਉਸਦੇ ਪਸ਼ੂ ਅਤੇ ਬੱਚਿਆਂ ਦਾ ਨੁਕਸਾਨ ਕੀਤਾ। ਉਸਦੇ ਪਿੰਡ ਛੱਡ ਕੇ ਜਾਣ ਤੇ "ਬਦਰੂਹ" ਨੇ ਪਿੰਡ ਦੇ ਪਸ਼ੂ ਮਾਰਨੇ ਸ਼ੁਰੂ ਕਰ ਦਿੱਤੇ। ਪਿੰਡ ਵਾਲਿਆਂ ਅਨੁਸਾਰ ਹੁਣ ਵਾਰੀ ਪਸ਼ੂਆਂ ਤੋਂ ਬਾਅਦ ਬੱਚਿਆਂ ਦੀ ਆਵੇਗੀ ਜਿਸ ਕਾਰਨ ਪਿੰਡ ਵਿੱਚੋਂ ਬੱਚਿਆਂ ਨੂੰ ਦੂਰ ਦੁਰਾਡੇ ਭੇਜਿਆ ਜਾ ਚੁਕਾ ਹੈ। ਔਰਤਾਂ ਦੀ



ਗਿਣਤੀ ਵੀ ਬਹੁਤ ਘੱਟ ਹੈ। ਪਿੰਡ ਦੀ ਹੱਦ ਤੋਂ ਬਾਹਰ ਪਿੰਡ ਦਾ ਚਾਰਾ/ਤੂੜੀ ਖਾਕੇ ਵੀ ਪਸ਼ੂ ਨਹੀਂ ਮਰਦੇ।

12 ਅਗਸਤ ਨੂੰ ਪਿੰਡ ਦਾ ਸਰਪੰਚ ਤੇ ਹੋਰ ਪਤਵੰਤੇ ਊਸ਼ਾ ਮਾਤਾ ਆਗਰੇ ਵਾਲੀ ਕੋਲ ਪਿੰਡ ਦੇ ਚਾਰੇ ਪਾਸਿਆਂ ਦੀ ਮਿੱਟੀ ਅਤੇ ਸਮੱਗਰੀ ਲੈ ਕੇ ਗਏ ਸਨ। ਮਿਟੀ ਰੱਖ, ਸਮੱਗਰੀ ਪਿੰਡ ਵਾਲਿਆਂ ਨੂੰ ਦੇ ਦਿੱਤੀ ਅਤੇ ਕਿਹਾ ਜਾਗਰਣ ਕਰਵਾਉਣਾ ਪਵੇਗਾ ਜਿਸ ਤੇ 25-30 ਹਜਾਰ ਰੁਪਏ ਖਰਚ ਆਉਣਗੇ। ਪਸ਼ੂ ਮਰਨੋਂ ਹਟ ਜਾਣਗੇ। ਇਸਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਤਾਂਤਰਿਕਾਂ ਤੱਕ ਪਹੁੰਚ ਕੀਤੀ ਜਾ ਰਹੀ ਹੈ। ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਤਰਕਸ਼ੀਲ ਸੁਸਾਇਟੀ ਦੇ ਕਾਰਕੁ ਨਾਂ ਨੇ ਇਹ ਪੜਤਾਲ ਆਪਣੇ ਖਰਚੇ [ਲਗਭਗ 4000 ਰੁਪੈ] ਤੇ ਕੀਤੀ। ਵੈਸੇ ਹੁਣ ਪਿੰਡ ਵਾਲਿਆਂ ਨੇ ਸਾਰੇ ਦੁੱਧ ਦੇਣ ਵਾਲੇ ਪਸ਼ੂਆਂ ਨੂੰ ਨੇੜਲੇ ਪਿੰਡਾਂ ਵਿਚ ਬੰਨਿਆ ਹੋਇਆ ਹੈ। ਹਰ ਰੋਜ ਸਵੇਰੇ ਸ਼ਾਮ ਹਰਾ ਚਾਰਾ/ਫੀਡ ਵਗੈਰਾ ਪਸ਼ੂਆਂ ਨੂੰ ਪਾ ਆਉਂਦੇ ਹਨ ਅਤੇ ਦੁੱਧ ਕੱਢ ਲਿਆਉਂਦੇ ਹਨ।

### ਡਾਕਟਰਾਂ ਦੀ ਟੀਮ ਦੇ ਯਤਨ ਅਤੇ ਸਿੱਟੇ

ਪਿਛਲੇ ਇਕ ਮਹੀਨੇ ਤੋਂ ਵੀ ਵੱਧ ਸਮੇਂ ਤੋਂ ਡਾਕਟਰੀ ਪੱਧਰ ਤੇ ਸਿਰ ਤੋੜ ਯਤਨ ਹੋ ਰਹੇ ਹਨ। ਹਰ ਰੋਜ ਮਰਨ ਵਾਲੇ ਪਸ਼ੂਆਂ ਦਾ ਪੋਸਟ ਮਾਰਟਮ ਕਰਕੇ ਟੈਸਟ ਕਰਵਾ ਰਹੇ ਹਨ। ਹਰ ਤਰਾਂ ਦੇ ਹਰੇ ਚਾਰੇ/ਤੂੜੀ/ਕਣਕ/ਆਲੇ ਦੁਆਲੇ ਦੇ ਪਾਣੀਆਂ ਆਦਿ ਦੇ ਟੈਸਟ ਕਰਵਾਏ ਜਾ ਚੁੱਕੇ ਹਨ। ਕਿਤੇ ਕੁਝ ਨਹੀਂ ਮਿਲਿਆ ਜਿਸ ਤੋਂ ਬਿਮਾਰੀ ਆਦਿ ਦਾ ਪਤਾ ਚੱਲੇ। ਹੁਣ ਤੱਕ ਮਿਲੀਆਂ ਟੈਸਟ ਰਿਪੋਰਟਾਂ ਤੋਂ ਐਨਾ ਹੀ ਪਤਾ ਚਲਦਾ ਹੈ ਕਿ ਮੌਤ ਦਾ ਕਾਰਨ ਜਹਿਰੀਲਾ ਮਾਦਾ ਹੈ। ਇਹ ਮਾਦਾ ਕਿਥੋਂ ਕਿਵੇਂ ਪਸ਼ੂਆਂ ਅੰਦਰ ਗਿਆ/ਜਾ ਸਕਦਾ ਹੈ ਇਸ ਬਾਰੇ ਅਜੇ ਤੱਕ ਡਾਕਟਰਾਂ ਕੋਲ ਕੋਈ ਸਿੱਟਾ ਨਹੀਂ। ਡਾਕਟਰਾਂ ਨੇ ਆਪਣੇ ਯਤਨਾਂ ਨਾਲ ਬਨੂੜ ਦੇ ਸਰਪੰਚ ਤੋਂ ਇਕ ਮੱਝ ਲਿਆਕੇ ਬੰਨੀ ਜਿਹੜੀ ਕਿ ਪੰਜਵੇ ਦਿਨ ਮਰ ਗਈ। ਅੱਜ ਡਾਕਟਰ ਵੀ ਮਾਯੂਸੀ ਦੀ ਹਾਲਤ'ਚੋਂ ਗੁਜਰ ਰਹੇ ਹਨ।

### ਤਰਕਸ਼ੀਲ ਸੁਸਾਇਟੀ ਦੀ ਜਾਂਚ ਪੜਤਾਲ

ਮਿਤੀ 9-8-93 ਨੂੰ ਸੂਬਾ ਪ੍ਰਧਾਨ ਰਜਿੰਦਰ ਭਦੌੜ ਅਤੇ ਬਲਵੀਰ ਸੰਧੂ ਕਲਾਂ ਨੇ ਪਿੰਡ ਜਾਕੇ ਮੁਢਲੀ ਜਾਂਚ ਪੜਤਾਲ / ਪੁੱਛ ਗਿੱਛ ਕੀਤੀ ਤੇ ਨਿਰਨਾ ਲਿਆ ਕਿ ਇਹ ਕੇਸ ਵੀ ਬਾਕੀ ਆਉਂਦੇ ਕੇਸਾਂ ਦੀ ਤਰਾਂ ਹੀ ਹੈ ਅਤੇ ਸੁਸਾਇਟੀ ਇਸ ਨੂੰ ਹੱਲ ਕਰ ਸਕਦੀ ਹੈ। ਪਿੰਡ ਵਾਲਿਆਂ ਨਾਲ ਕਾਫੀ ਗੱਲਬਾਤ ਕਰਨ ਤੋਂ ਬਾਅਦ 11-8-93 ਨੂੰ ਪੂਰੀ ਟੀਮ ਦੇ ਗਾਰਦੀ ਨਗਰ ਪਹੁੰਚਣ ਦਾ ਪ੍ਰੋਗ੍ਰਾਮ ਬਣਾਇਆ ਗਿਆ। ਇਸ ਦਰਮਿਆਨ ਹੀ 10-8-93 ਨੂੰ ਅਖਬਾਰਾ ਵਿਚ ਪੱਤਰਕਾਰ ਨੇ ਖਬਰ ਵੀ ਦੇ ਦਿੱਤੀ ਸੀ ਕਿ ਸੁਸਾਇਟੀ ਲੋਕਾਂ ਨਾਲ ਗੱਲਬਾਤ ਕਰਕੇ ਜਹਿਰ ਦੇਣ ਵਾਲੇ ਨੂੰ ਲੱਭ ਲਏਗੀ।

11-8-93 ਨੂੰ 9 ਮੈਂਬਰੀ ਜਾਂਚ ਟੀਮ ਗਾਰਦੀ ਨਗਰ ਪਹੁੰਚੀ ਜਿਸ ਕੋਲ ਪੀਣ ਵਾਲੇ ਪਾਣੀ ਤੋਂ ਲੈਕੇ ਖਾਣੇ ਤੱਕ ਦਾ ਵੀ ਆਪਣਾ ਪ੍ਰਬੰਧ ਸੀ। ਪਹੁੰਚਣ ਤੇ ਪਿੰਡ ਵਾਲਿਆਂ ਦਾ ਵਤੀਰਾ ਇਸ ਤਰਾਂ ਦਾ ਸੀ ਜਿਵੇਂ ਅਸੀਂ ਉਨਾਂ ਦੇ ਕਿਸੇ ਮਸਲੇ ਨੂੰ ਹੱਲ ਕਰਣ ਦੀ ਥਾਂ ਅਪਣਾ ਕੋਈ ਮਤਲਬ ਹੱਲ ਕਰਨ ਗਏ ਹੋਈਏ। ਡਾਕਟਰਾਂ ਅਤੇ ਪੁਲਿਸ ਦਾ ਰਵੱਈਆ ਬਹੁਤ ਹੀ ਠੀਕ ਸੀ ਕਿਉਂਕਿ ਉਹ ਚਾਹੁੰਦੇ ਹਨ ਕਿ ਕਿਸੇ ਨਾ ਕਿਸੇ ਢੰਗ ਨਾਲ ਉਨਾਂ ਦਾ ਛੁਟਕਾਰਾ ਹੋਵੇ।

ਪਿੰਡ ਦਾ ਸਰਪੰਚ ਊਸ਼ਾ ਮਾਤਾ ਆਗਰੇ ਵਾਲੀ ਕੋਲ ਅੰਬਾਲੇ ਗਿਆ ਹੋਇਆ ਸੀ। ਅਸੀਂ ਉਨਾਂ ਨੂੰ ਆਪਣਾ ਪੜਤਾਲ ਦਾ ਢੰਗ ਦੱਸਿਆ ਕਿ ਇਕੱਲੇ 2 ਨਾਲ ਗੱਲਬਾਤ ਕੀਤੀ ਜਾਵੇਗੀ। ਜਿਸ ਤੇ ਕੁਝ ਵਿਅੱਕਤੀਆਂ ਨੇ ਕਿੰਤੂ ਕੀਤਾ ਕਿ ਜੋ ਕੁਝ ਪੁੱਛ ਪੜਤਾਲ ਕਰਨੀ ਹੈ ਸਾਰਿਆਂ ਦੀ ਹਾਜਰੀ ਵਿਚ ਕਰੋ। 2 ਕੁ ਵਜੇ ਸਰਪੰਚ ਹੋਰੀਂ ਊਸ਼ਾ ਮਾਤਾ ਕੋਲੋਂ ਆ ਗਏ। ਉਨਾਂ ਨਾਲ ਗੱਲਬਾਤ ਕੀਤੀ। ਉਹ ਵੀ ਪੜਤਾਲ ਕਰਾਉਣ ਲਈ ਸਹਿਮਤ ਨਹੀਂ ਸਨ। ਗੱਲਬਾਤ ਕਾਫੀ ਵਧ ਗਈ। ਕੁਝ ਸਮੇਂ ਬਾਅਦ ਪੜਤਾਲ ਕਰਨ ਲਈ ਸਹਿਮਤੀ ਹੋ ਗਈ। ਜਿਉਂ ਜਿਉਂ ਪੜਤਾਲ ਅੱਗੇ ਵਧਦੀ ਗਈ ਨਾਲ ਇਕੱਠ ਵਿੱਚ ਇਹ ਰੈਅ ਵੀ ਤਿਆਰ ਹੁੰਦੀ ਰਹੀ ਕਿ ਸੁਸਾਇਟੀ ਵਾਲਿਆਂ ਨੂੰ ਭੇਜ ਦੇਵੋ ਇਹ ਪਿੰਡ ਵਿੱਚ ਲੜਾਈ ਪਵਾ ਦੇਣਗੇ। ਬਦਰੂਹ ਆਪਣੇ ਨਾਲ ਹੋਰ ਨਾਰਾਜ਼ ਹੋ ਜਾਵੇਗੀ ਆਦਿ ਆਦਿ। ਪੜਤਾਲ ਬਾਬੂ ਰਾਮ ਦੇ ਪਰਿਵਾਰ ਤੋਂ ਸ਼ੁਰੂ ਕੀਤੀ ਗਈ ਉਸ ਵਿੱਚ ਵੀ ਬਹੁਤ ਸਾਰੀਆਂ ਔਕੜਾਂ ਆਈਆਂ ਕਿਉਂਕਿ ਪਰਿਵਾਰ ਕਈ ਥਾਂ ਰਿਸ਼ਤੇਦਾਰੀਆਂ ਵਿੱਚ ਖਿਡਿਆ ਹੋਇਆ ਸੀ। ਪੜਤਾਲ ਲਈ ਟੀਮ ਨੂੰ ਕਈ ਥਾਂਵਾਂ ਤੇ ਜਾਣਾ ਪਿਆ/ਅਖੀਰ 12-8-93 ਨੂੰ ਤਾਂ ਇਹ ਸਨੇਹਾ ਵੀ ਸਰਪੰਚ ਰਾਹੀਂ ਮਿਲ ਗਿਆ ਕਿ "ਚਲੇ ਜਾਓ ਨਹੀਂ ਤਾਂ ਲੜਾਈ ਹੋ ਸਕਦੀ ਹੈ"। ਜਿਸਤੋਂ ਟੀਮ ਦੀ ਇਹ ਰਾਇ ਬਣ ਗਈ ਕਿ ਇਸ ਤਰਾਂ ਪੜਤਾਲ ਸਿਰੇ ਨਹੀਂ ਲੱਗਦੀ ਅਤੇ ਸਾਨੂੰ ਵਾਪਸ ਚਲੇ ਜਾਣਾ ਚਾਹੀਦਾ ਹੈ।

11-8-93 ਨੂੰ ਦਿਨ ਸਮੇਂ ਕੋਈ ਘਟਨਾ ਨਾ ਵਾਪਰੀ, ਲੋਕਾਂ ਨੂੰ ਕੁਝ ਰਾਹਤ ਲੱਗੀ ਪਰ ਰਾਤ 10 ਕੁ ਵਜੇ ਇਕ ਗਾਂ ਮਰ ਗਈ। ਹੋਇਆ ਇੰਜ ਕਿ ਅਸੀਂ ਲੋਕਾਂ ਨਾਲ ਨੇੜਲਾ ਸੰਪਰਕ ਬਨਾਉਣ ਲਈ ਰਾਤ 8 ਕੁ ਵਜੇ ਗੱਲਬਾਤ ਤੋਰੀ। ਉਨਾਂ ਨੂੰ ਹੁਣ ਤੱਕ ਹੱਲ ਕੀਤੇ ਕੇਸਾਂ ਦੇ ਵੇਰਵੇ ਸੁਣਾਏ। ਲੱਗਭਗ 9-30 ਵਜੇ ਰਾਤ ਤੱਕ ਗੱਲ ਚਲਦੀ ਰਹੀ। ਜਿਉਂ ਹੀ ਲੋਕੀਂ ਖਿੰਡੇ ਕਾਰਵਾਈ ਹੋ ਗਈ ਤੇ ਇਹ ਬਿਆਨ ਵੀ ਸੁਨਣ ਨੂੰ ਮਿਲਿਆ ਕਿ ਅਖਬਾਰ ਨੂੰ ਖਬਰ ਦਿਓ ਕਿ ਸੁਸਾਇਟੀ ਦੇ ਪਹਿਰੇ ਵਿੱਚ ਵੀ ਗਾਂ ਮਰ ਗਈ।

### ਡਾਕਟਰਾਂ ਵਲੋਂ ਨਿਗਰਾਨੀ ਅਧੀਨ ਮੱਝ ਦਾ ਮਰਨਾ

4-8-93 ਨੂੰ ਬਨੂੜ ਦੇ ਸਰਪੰਚ ਤੋਂ ਮੱਝ ਲਿਆਕੇ ਨਿਗਰਾਨੀ ਅਧੀਨ ਬੰਨੀ ਗਈ। 4-5-6 ਅਗਸਤ ਮੱਝ ਨੂੰ ਕੁਝ ਨਹੀਂ ਹੋਇਆ। 7 ਤਰੀਕ ਬਾਅਦ ਦੁਪਹਿਰ ਮੱਝ ਨੂੰ ਅਟੈਕ ਹੋ ਗਿਆ। ਡਾਕਟਰਾਂ ਨੇ ਯਤਨ ਕਰ ਮੱਝ ਠੀਕ ਕਰ ਲਈ। ਸ਼ਾਮ ਨੂੰ ਫਿਰ ਅਟੈਕ ਹੋ ਗਿਆ। ਫਿਰ ਟਰੀਟਮੈਂਟ ਦਿੱਤਾ ਗਿਆ, ਮੱਝ ਫਿਰ ਠੀਕ ਹੋ ਗਈ। ਫਿਰ 8-8-93 ਦੀ ਸਵੇਰ 4-30 ਵਜੇ ਮੱਝ ਨੂੰ ਤੀਸਰਾ ਅਟੈਕ ਹੋ ਗਿਆ ਤੇ ਮੱਝ ਮਰ ਗਈ। ਇਹ ਪਹਿਲਾ ਕੇਸ ਹੀ ਸੀ ਜਿਸ ਵਿਚ ਪਸ਼ੂ ਕੁਝ ਚਿਰ ਲਈ ਤੰਦਰੁਸਤ ਹੋਇਆ।

ਪਹਿਲੇ ਤਿੰਨ ਦਿਨ ਪਸ਼ੂ ਪਾਲਣ ਵਿਭਾਗ ਦੇ ਇਕ ਕਲਾਸ 4 ਮੁਲਾਜਮ ਨੇ ਨਿਗਰਾਨੀ ਕੀਤੀ। ਉਹ ਤਿੰਨ ਦਿਨ ਤੇ ਤਿੰਨੇ ਰਾਤਾਂ ਬਿਲਕੁਲ ਨਹੀਂ ਸੁੱਤਾ। ਕੁਝ ਲੋਕਾਂ ਵਲੋਂ ਉਸ ਨੂੰ ਡਰਾਇਆ ਵੀ ਗਿਆ ਕਿ ਉਹ ਮੱਝ ਦੇ ਨੇੜੇ ਨਾ ਹੋਵੇ 'ਬਦਰੂਹ' ਉਸ ਦਾ ਵੀ ਨੁਕਸਾਨ ਕਰ ਸਕਦੀ ਹੈ। ਪਰ ਉਸ ਨੂੰ ਆਤਮ ਵਿਸ਼ਵਾਸ਼ ਸੀ ਕਿ 'ਬਦਰੂਹਾਂ' ਲੋਹੇ ਨੇੜੇ ਨਹੀਂ ਆਉਂਦੀਆਂ। ਇਸ ਲਈ ਉਸ ਨੇ ਸਾਰਾ ਸਮਾਂ ਆਪਣੇ ਕੋਲ ਚਾਕੂ ਰੱਖਿਆ। ਚੌਥੇ ਦਿਨ ਉਹ ਜਰੂਰੀ ਕੰਮ ਕਾਰਨ ਪਿੰਡ ਚਲਾ ਗਿਆ। ਉਸ ਦੇ ਜਾਣ ਉਪਰੰਤ ਜਿਸ ਵਿਅਕਤੀ ਦੀ ਡਿਊਟੀ ਲਗਾਈ ਗਈ ਉਸ ਤੋਂ ਡਿਊਟੀ ਪੂਰੀ ਤਰਾਂ ਨਿਭਾਈ ਨਹੀਂ ਗਈ। ਇਕ ਰਾਤ ਤਾਂ ਮੱਝ ਖੁੱਲ ਗਈ ਖੇਤਾਂ ਵਿੱਚੋਂ ਭਾਲ ਕੇ ਕਾਫੀ ਸਮੇਂ ਬਾਅਦ ਲਿਆਂਦੀ ਗਈ। ਜਿਸਤੋਂ ਮੱਝ ਦੀ ਰਾਖੀ ਦਾ ਅੰਦਾਜ਼ਾ ਲੱਗ ਸਕਦਾ ਹੈ। ਚੌਥੇ ਦਿਨ ਮੱਝ ਨੂੰ ਅਟੈਕ ਹੋ ਜਾਂਦਾ ਹੈ ! ਮੱਝ ਮਰਨ ਤੇ ਇਹੋ ਜਿਹੇ ਵੀ ਵਿਅੰਗ ਕਸੇ ਗਏ ਜਿੰਨਾਂ ਨੂੰ ਸੁਣ ਕੇ ਇਲਾਜ਼ ਕਰਾਉਣ ਦੀ ਗੰਭੀਰਤਾ ਤੇ ਵੀ ਪ੍ਰਸ਼ਨ ਲਗਦਾ ਹੈ। ਪਿੰਡ ਦੀ ਹੱਦ ਤੋਂ ਬਾਹਰ ਪਸ਼ੂ ਨਹੀਂ ਮਰਦੇ ਇਹ ਭਰਮ ਵੀ ਲੋਕਾਂ ਦਾ ਉਂਜ ਤਾਂ SYL ਤੇ ਮਰੀਆਂ ਤਿੰਨ ਮੱਝਾਂ ਨੇ ਤੋੜ ਦਿੱਤਾ ਫਿਰ ਵੀ ਲੋਕਾਂ ਵਿੱਚ ਵਿਸ਼ਵਾਸ਼ ਅਜੇ ਕਾਇਮ ਹੈ ਕਿ ਪਿੰਡੋਂ ਬਾਹਰ ਮੱਝਾਂ ਨਹੀਂ ਮਰਦੀਆਂ।

### ਬਾਬੂ ਲਾਲ ਤੇ ਉਸਦੇ ਗੁਰੂ ਅਮਰ ਭਗਤ ਦਾ ਲੋਕਾਂ ਵਿਚ ਇਕਬਾਲ ਕਰਨਾ

ਲੋਕਾਂ ਦੀ ਮਾਨਸਕਤਾ ਅਨੁਸਾਰ ਪੁਲਿਸ ਵੱਲੋਂ ਗ੍ਰਿਫਤਾਰ ਕਰਕੇ ਬਾਬੂ ਰਾਮ ਅਤੇ ਅਮਰ ਭਗਤ ਨੂੰ ਲਿਆਂਦਾ ਗਿਆ। ਪਹਿਲਾਂ ਤਾਂ ਉਨ੍ਹਾਂ ਦੀ ਟਹਿਲ ਸੇਵਾ ਥਾਣੇ ਵਿਚ ਵੀ ਕੀਤੀ ਗਈ। ਫਿਰ ਪਿੰਡ ਲਿਆ ਕੇ ਲੋਕਾਂ ਸਾਹਮਣੇ 'ਸੇਵਾ' ਕੀਤੀ ਗਈ। 'ਸੇਵਾ' ਦੀ ਸਖਤਾਈ ਦਾ ਸਾਹਮਣਾ ਨਾ ਕਰ ਸਕਣ ਕਰਕੇ ਲੋਕਾਂ ਦੀ ਭਾਵਨਾ ਅਨੁਸਾਰ ਦੋਨਾਂ ਨੇ ਮੰਨ ਲਿਆ ਕੇ ਉਨਾਂ ਤੋਂ 'ਕਾਲੀ ਮਾਈ" ਛੁੱਟ ਗਈ ਹੈ ਜੋ ਹੁਣ ਸਾਡੇ ਵੱਸ ਵਿੱਚ ਨਹੀਂ ਰਹੀ"। ਇਸ ਉਪਰੰਤ ਹੀ ਉਨਾਂ ਦਾ ਛੁਟਕਾਰਾ ਹੋ ਸਕਿਆ।

ਸਾਡੀ ਉਥੇ ਹਾਜਰੀ ਸਮੇਂ 12-8-93 ਨੂੰ ਸ਼੍ਰੀ ਹਰਬੰਸ ਸਿੰਘ ਸਿੱਧੂ ਪਹੁੰਚੇ। ਲੋਕਾਂ ਤੋਂ ਸਾਰਾ ਕੁਝ ਜਾਨਣ ਤੋਂ ਬਾਅਦ ਪਹਿਲਾਂ ਤਾਂ ਉਹਨਾਂ ਨੇ ਦਿਨ ਰਾਤ ਇਕ ਕਰ ਰਹੇ ਡਾਕਟਰਾਂ ਦੀ ਸਿਆਸੀ ਝਾੜ ਝੰਬ ਕੀਤੀ। ਬਾਅਦ ਵਿੱਚ ਊਸ਼ਾ ਮਾਤਾ ਦੇ ਜਗਰਾਤੇ ਲਈ 10000 (ਦਸ ਹਜਾਰ ਰੁਪਏ) ਦੇ ਕੇ ਲੋਕਾਂ ਤੋਂ ਵਾਹ ਵਾਹ ਖੱਟੀ ਤੇ ਨਾਲ ਹੀ ਸਾਡੇ ਲਈ ਨਸੀਅਤ ਜਾਰੀ ਕਰ ਦਿੱਤੀ ਕਿ ਤੁਸੀਂ ਇਥੋਂ ਚਲੇ ਜਾਓ ਇਹ ਕੇਸ ਤੁਹਾਡੇ ਹੱਲ ਕਰਨ ਦਾ ਨਹੀਂ। ਇਸ ਤੋਂ ਵੀ ਅੱਗੇ ਪਟਿਆਲੇ ਵਾਲੀ ਕਾਲੀ ਮਾਈ ਦੇ ਮੰਦਰ ਦੇ ਪੁਜਾਰੀ ਤੋਂ ਜਾਗਰਣ ਕਰਾਉਣ ਦੀ ਸਿਫਾਰਸ਼ ਵੀ ਕੀਤੀ। ਹੈ ਨਾ ਲੋਕਾਂ ਨੂੰ 21ਵੀਂ ਸਦੀ ਵੱਲ ਲਿਜਾਣ ਦਾ "ਉਪ-ਰਾਲਾ"। ਜਾਗਰਣ ਕਰਾਉਣ ਦੇ ਨਾਲ ਹਦਾਇਤਾਂ ਦੇ ਗਏ ਕਿ ਸਾਰੇ ਪੰਜਾਬ ਦੇ ਡਾਕਟਰਾਂ ਨੂੰ ਬੁਲਾ ਲਓ, ਹਰ ਗਲੀ ਵਿੱਚ ਪੰਜ-ਪੰਜ ਡਾਕਟਰ ਤੇ ਦੋ-ਦੋ ਪੁਲਿਸ ਕਰਮਚਾਰੀਆਂ ਦੀ ਡਿਊਟੀ ਲਗਵਾ ਦਿਓ।

ਜਦੋਂ ਕਿਸੇ ਟੀਮ / ਅਧਿਕਾਰੀ ਨੇ ਆਉਣਾ ਹੋਵੇ ਤਾਂ ਪਸ਼ੂ ਦਾ ਮਰਨਾ ਯਕੀਨੀ ਹੁੰਦਾ ਹੈ। SYL ਤੋਂ ਪਸ਼ੂ ਮਰਨ ਨਾਲ ਹੱਦ ਤੋਂ ਬਾਹਰ ਪਸ਼ੂ ਨਾ ਮਰਨ ਦੀ ਧਾਰਨਾ ਵੀ ਟੁੱਟ ਗਈ।

- ਉਨਾਂ ਘਰਾਂ ਦੇ ਪਸ਼ੂ ਨਹੀਂ ਮਰੇ ਜਿੰਨਾਂ ਦੇ ਪਸ਼ੂਆਂ ਦੁਆਲੇ ਚਾਰ-ਦੁਆਰੀ ਗੇਟ ਵਗੈਰਾ ਲੱਗੇ ਹੋਏ ਹਨ। ਜਿੰਨੇ ਵੀ ਪਸ਼ੂ ਮਰੇ ਹਨ ਉਨਾਂ ਵਿਚੋਂ 99% ਖੁੱਲੇ ਸਥਾਨ ਤੇ ਮਰੇ ਹਨ।
- ਡਾਕਟਰਾਂ ਦੁਆਰਾ ਬੰਨੀ ਮੱਝ ਦੀ ਮੌਤ,ਤਾਂ ਕਿ ਡਾਕਟਰਾਂ ਨੂੰ ਯਕੀਨ ਹੋ ਜਾਵੇ ਕਿ ਇਹ ਉਨਾਂ ਦੇ ਵੱਸੋਂ ਬਾਹਰ ਹੈ। ਅਤੇ ਗੈਬੀ ਸ਼ਕਤੀ ਨਿਗਰਾਨੀ ਸਮੇਂ ਵੀ ਨੁਕਸਾਨ ਕਰ ਸਕਦੀ ਹੈ। ਜੇਕਰ ਇਹ ਕਿਸੇ 'ਬਦਰੂਹ' ਦਾ ਕਾਰਨਾਮਾ ਹੀ ਹੋਵੇ ਤਾਂ ਉਸ ਨੂੰ ਚਾਰ-ਦੀਵਾਰੀ ਵਾਲੇ ਪਸ਼ੂਆਂ ਕੋਲ ਪਹੁੰਚਣ ਦੀ ਕੋਈ ਦਿੱਕਤ ਨਾ ਹੋਵੇ।
- ਜਿਹੜੇ ਪਸ਼ੂ ਨੇੜਲੇ ਪਿੰਡਾਂ ਵਿੱਚ ਬੰਨੇ ਹੋਏ ਹਨ ਬਦਰੂਹ ਉਹਨਾਂ ਤੱਕ ਵੀ ਅਸਾਨੀ ਨਾਲ ਅੱਪੜ ਸਕਦੀ ਹੈ।
- ਜੇਕਰ "ਬਦਰੂਹ" ਪਿੰਡ ਨਾਲ ਹੀ ਗੁੱਸੇ ਹੈ ਤਾਂ ਡਾਕਟਰਾਂ ਵੱਲੋਂ ਲਿਆਂਦੀ ਮੱਝ ਨਹੀਂ ਮਰਨੀ ਚਾਹੀਦੀ ਸੀ।
- ਜੇਕਰ ਸਾਰਾ ਮਾਮਲਾ ਬਦਰੂਹ ਦਾ ਹੀ ਹੈ ਤਾਂ ਉਥੇ ਸੁਸਾਇਟੀ ਦੇ ਚੈਲੰਜ ਕਰਨ ਤੇ ਜਰੂਰ ਕਿਸੇ ਸੁਸਾਇਟੀ ਮੈਂਬਰ ਦਾ ਨੁਕਸਾਨ ਹੋਣਾ ਚਾਹੀਦਾ ਸੀ।
- ਜੇਕਰ ਕੇਸ ਬਿਮਾਰੀ ਦਾ ਹੋਵੇ:- ਤਾਂ ਇਕੋ ਥਾਂ ਇਕੱਠੀਆਂ ਖੜੀਆਂ ਮੱਝਾਂ ਵਿੱਚੋਂ ਚੁਣ 2 ਕੇ ਨਾ ਮਰਨ। ਪਸ਼ੂਆਂ ਦਾ ਲਿਆ ਗਿਆ ਖੂਨ ਚੂਹਿਆਂ ਨੂੰ ਲਾਉਣ ਤੇ ਉਹ ਜਰੂਰ ਪਸ਼ੂਆਂ ਵਾਲੀ ਬਿਮਾਰੀ ਨਾਲ ਮਰ ਜਾਂਦੇ।
- ਦਿਨ ਰਾਤ ਇਕ ਕਰ ਰਹੇ ਡਾਕਟਰਾਂ ਕੋਲ ਜਿਹੋ ਜਿਹੀਆਂ ਦਵਾਈਆਂ ਦਾ ਪ੍ਰਬੰਧ ਹੈ ਉਹ ਜਰੂਰ ਹੀ ਕਿਸੇ ਨਾ ਕਿਸੇ ਪਸ਼ੂ ਨੂੰ ਕੰਟਰੋਲ ਕਰ ਲੈਂਦੇ।
- ਹੁਣ ਸਾਰਾ ਭੇਦ ਖੁੱਲਣ ਦੇ ਡਰੋਂ ਕਿਸੇ ਨਾ ਕਿਸੇ ਮਾਈ ਦੇ ਜਾਗਰਣ/ਹਵਨ ਆਦਿ ਕਰਾਉਣ ਤੋਂ ਬਾਅਦ ਪਸ਼ੂ ਮਰਨੇ ਬੰਦ ਹੋ ਜਾਣਗੇ ਤੇ ਦੋਸ਼ੀ ਸਾਫ਼ ਹੀ ਢੱਕੇ ਢਕਾਏ ਬਚ ਨਿੱਕਲਣਗੇ।
- ਨੇੜਲੇ ਪਿੰਡਾਂ ਵਿੱਚ ਬੰਨੇ ਪਸ਼ੂ ਨਾ ਮਰਨ ਦਾ ਕਾਰਨ ਬਦਰੂਹ ਦਾ ਉਥੇ ਨਾ ਜਾ ਸਕਣਾ ਨਹੀਂ ਸਗੋਂ ਹਰ ਕੋਈ ਮਾਲਕ ਆਪਣੇ ਪਸ਼ੂਆਂ ਤੱਕ ਹੀ ਜਾਂਦਾ ਹੈ। ਜਦੋਂ ਕੋਈ ਦੂਸਰਾ ਦੂਸਰੇ ਦੇ ਪਸ਼ੂਆਂ ਤੱਕ ਜਾਣ ਵਿੱਚ ਕਾਮਯਾਬ ਹੋ ਗਿਆ ਤਾਂ ਪਸ਼ੂ ਉਥੇ ਵੀ ਮਰ ਜਾਣਗੇ।
- ਲੋਕਾਂ ਵਿੱਚ ਖਦਸਾਂ (ਡਰ)ਹੈ ਕਿ ਜੇਕਰ ਕੇਸ ਜਹਿਰ ਦੇਣ ਦਾ ਸਾਬਤ ਹੋ ਜਾਂਦਾ ਹੈ ਤਾਂ ਹੋ ਸਕਦਾ ਹੈ ਸਰਕਾਰੀ ਮੁਆਵਜਾ ਨਾ ਮਿਲੇ।
- ਹੜਾਂ ਵਿੱਚ ਆਏ ਕਿਸੇ ਕਿਸਮ ਦੇ ਜਹਿਰੀਲੇ ਮਾਦੇ ਨਾਲ ਪਸ਼ੂਆਂ ਦੇ ਮਰਨ ਦਾ ਕੋਈ ਸਬੰਧ ਨਹੀਂ ਕਿਉਂਕਿ ਪਸ਼ੂ ਤਾਂ ਇਕ ਸਾਲ ਪਹਿਲਾਂ ਤੋਂ ਹੀ ਮਰ ਰਹੇ ਹਨ।
- ਪਸ਼ੂਆਂ ਨੂੰ ਮਰਨ ਤੋਂ ਸਖਤ ਨਿਗਰਾਨੀ ਦੁਆਰਾ ਬਚਾਇਆ ਜਾ ਸਕਦਾ ਹੈ।

**ਅੰਤਿਕਾ :-** ਬਾਬੂ ਰਾਮ ਜੋ ਕਿ ਚੌਂਕੀ ਲਾਉਣ ਦਾ ਕੰਮ ਕਰਦਾ ਹੈ ਦੇ ਦੋ ਹੋਰ ਭਰਾਵਾਂ ਸਮੇਤ ਤਿੰਨ ਘਰ ਬਾਲਮੀਕੀਆਂ ਦੇ ਹਨ ਪਰ ਇਹ ਤਿੰਨੋ ਘਰ ਪਿੰਡ ਦਾ ਕਿਸੇ ਕਿਸਮ ਦਾ ਲਾਗਪੁਣਾਂ / ਗੋਹਾ ਕੂੜਾ ਕਰਨਾ ਆਦਿ ਕੰਮ ਨਹੀਂ ਕਰਦੇ। ਉਨਾਂ ਦੇ ਮੁੰਡੇ ਰਾਜਪੁਰੇ ਫੈਕਟਰੀਆਂ ਆਦਿ ਦੇ ਕੰਮਾਂ ਵਿੱਚ ਲੱਗੇ ਹੋਏ ਹਨ ਅਤੇ ਆਰਥਿਕ ਹਾਲਤ ਚੰਗੀ ਸੀ। ਜਦੋਂ ਕਿ ਪਿੰਡ ਦੇ ਲੋਕਾਂ ਨੇ ਉਨਾ ਨੂੰ ਆਪਣੇ ਕੰਮ ਕਾਰਾਂ ਲਈ ਪੱਗ ਦੇ ਕੇ ਪਿੰਡ ਵਿੱਚ ਵਸਾਇਆ। ਇਸੇ ਤਰਾਂ ਹੋਰ ਜਾਤਾਂ ਦੇ ਲੋਕਾਂ ਨੂੰ ਵੀ ਲਿਆ ਕਿ ਵਸਾਇਆ ਹੋਇਆ ਹੈ। ਵੈਸੇ ਸਾਰਾ ਪਿੰਡ ਰਾਜਪੂਤਾਂ ਦਾ ਹੈ। ਇਥੋਂ ਸ਼ੁਰੂ ਹੋਇਆ ਪਸ਼ੂ ਮਰਨ ਦਾ ਸਿਲਸਿਲਾ ਪਿੰਡ ਵਿੱਚ ਫੈਲ ਗਿਆ।

ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ] ਦਾ ਇਹ ਦ੍ਰਿੜ ਵਿਸ਼ਵਾਸ਼ ਹੈ ਕਿ ਗਾਰਦੀਨਗਰ ਵਿੱਚ ਪਸ਼ੂ ਮਰਨ ਦੀਆਂ ਲਗਾਤਾਰ ਵਾਪਰ ਰਹੀਆਂ ਘਟਨਾਵਾਂ ਵਿੱਚ ਕਿਸੇ 'ਬਦਰੂਹ' 'ਪ੍ਰੇਤ ਆਤਮਾ' ਆਦਿ ਕਲਪਿਤ ਸ਼ੈਅ ਦਾ ਕੋਈ ਹੱਥ ਨਹੀਂ ਹੈ। ਨਾ ਹੀ ਪਿੰਡ ਵਿੱਚ ਅਜਿਹੀ ਕੋਈ ਬੀਮਾਰੀ ਫੈਲੀ ਹੈ ਜਿਸ ਨਾਲ ਲਗਾਤਾਰ ਪਸ਼ੂ ਮਰ ਸਕਣ। ਅਸਲ ਵਿੱਚ ਸਾਰੀਆਂ ਘਟਨਾਵਾਂ ਲਈ ਜਿੰਮੇਵਾਰ 'ਦੋਸ਼ੀ ਵਿਅਕਤੀ' ਲੋਕਾਂ ਦੇ ਪਛੜੇਪਨ / ਪਿਛਾਂਹਖਿੱਚੂ ਸੋਚ ਦੀ ਆੜ ਵਿਚ ਆਸਾਨੀ ਨਾਲ ਘਟਨਾਵਾਂ ਕਰ ਰਿਹਾ ਹੈ। ਘਟਨਾਵਾਂ ਇੱਕ ਤੋਂ ਵੱਧ ਵਿਅਕਤੀਆਂ ਦੇ ਗ੍ਰੋਹ ਵੱਲੋਂ ਕੀਤੀਆਂ ਜਾ ਰਹੀਆਂ ਹਨ।

26 ਅਗਸਤ ਦੇ ਪੰਜਾਬੀ ਟ੍ਰਿਬਿਊਨ ਵਿੱਚ ਛਪੇ ਸ਼ੀਲਾ ਉਰਫ ਲੈਲਾ ਦੇ ਇਕਬਾਲੀਆ ਬਿਆਨ ਨੇ ਸੁਸਾ-ਇਟੀ ਦੇ ਇਸ ਦਾਅਵੇ ਨੂੰ ਸੱਚਾ ਸਾਬਤ ਕੀਤਾ ਹੈ ਕਿ ਪਸ਼ੂ ਮਰਨ ਦੀਆਂ ਘਟਨਾਵਾਂ ਕਿਸੇ "ਬਦਰੂਹਾਂ" ਦੇ ਗੁੱਸੇ ਹੋਣ ਜਾਂ ਗੈਬੀ ਸ਼ਕਤੀਆਂ ਕਾਰਨ ਨਹੀਂ ਹੋਈਆਂ ਸਗੋਂ ਹਮੇਸ਼ਾਂ ਵਾਂਗ ਇਥੇ ਵੀ ਮਨੁੱਖੀ ਹੱਥ /ਦਿਮਾਗ ਹੀ ਸੀ। ਇਹ ਤਰਕਸ਼ੀਲ ਸੁਸਾਇਟੀ ਦੇ ਸਿਰਤੋੜ ਯਤਨ ਕਰਕੇ ਹੀ ਸੰਭਵ ਹੋ ਸਕਿਆ ਕਿ ਕੁਝ ਲੋਕਾਂ ਨੇ ਤਰਕਸ਼ੀਲ ਨਜਰੀਆ ਅਪਨਾਉਂਦੇ ਹੋਏ ਦੋਸ਼ੀਆਂ ਨੂੰ ਰੰਗੇ ਹੱਥੀਂ ਫੜ ਲਿਆ ਜਿਹੜੇ ਕਿ ਸਲਫਾਸ ਦੀਆਂ ਗੋਲੀਆਂ ਪਾ ਕੇ ਪਸ਼ੂਆਂ ਨੂੰ ਮਾਰਦੇ ਸਨ। ਇਸੇ ਤਰਾਂ ਦਾ ਹੀ ਪਸ਼ੂਆਂ ਨੂੰ ਮਾਰਨ ਵਾਲਾ ਗ੍ਰੋਹ ਪਿੰਡ ਭੁੰਬਲੀ ਥਾਣਾ ਕਾਹਨੂੰਵਾਲ ਜਿਲਾ ਗੁਰਦਾਸ-ਪੁਰ ਵਿਖੇ ਵੀ ਫੜਿਆ ਗਿਆ ਹੈ। ਜੇ ਕਿਤੇ ਹੋਰ ਵੀ ਘਟਨਾਵਾਂ ਹੁੰਦੀਆਂ ਹੋਣ ਤਰਕਸ਼ੀਲ ਸੁਸਾਇਟੀ ਲੋਕਾਂ ਦੀ ਹਰ ਮਦਦ ਮੁਫਤ ਕਰਨ ਲਈ ਤਿਆਰ ਹੈ।

**ਰਜਿੰਦਰ ਭਦੌੜ**

ਸੂਬਾ ਪ੍ਰਧਾਨ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ)

(ਬਾਕੀ ਸਫ਼ਾ 19 ਦੀ)

ਪਟਿਆਲਾ, ਦਿੱਲੀ ਤੱਕ ਮਾਹਿਰ ਮਨੋਚਕਿਤਸਕਾਂ ਤੱਕ ਉਸ ਪਹੁੰਚ ਕੀਤੀ। ਉਸ ਲਈ ਔਕੜ ਜਿਉਂ ਦੀ ਤਿਉਂ ਬਣੀ ਰਹੀ ਕਿਉਂਕਿ ਸਵਾਏ ਸ਼ਕਤੀਵਰਧਕ ਦਵਾਈਆਂ ਤੋਂ ਉਸ ਨਾਲ ਕੋਈ ਵੀ ਮਨੋਚਿਤਸਕ ਖੁਲੀ ਵਾਰਤਾ ਲਈ ਸਮਾਂ ਨਾਂ ਕਢਦਾ। ਜਿਉਂ ਹੀ ਉਹ ਤਰਕਸ਼ੀਲ ਸੁਸਾਇਟੀ ਰਾਮਪੁਰਾ ਦੇ ਸੰਪਰਕ ਵਿੱਚ ਆਇਆ ਉਹਨਾਂ ਉਸਨੂੰ ਮੇਰੇ ਪਾਸ ਭੇਜਿਆ। ਬੜੇ ਹੀ ਸਲੀਕੇ ਨਾਲ ਉਸਦੀ ਸਾਰੀ ਵਿਥਿਆ ਸੁਣੀ ਗਈ ਪ੍ਰਭਾਵ ਕਬੂਲਣ ਤੋਂ ਬਾਅਦ ਜਿਉਂ ਹੀ ਉਸਨੂੰ ਸਮੋਹਕ ਅਵੱਸਥਾ ਵਿੱਚ ਲਿਆਂਦਾ ਗਿਆ ਤਾਂ ਉਸ ਅੰਦਰੋਂ ਹੀਣ-ਭਾਵਨਾ ਖਤਮ ਕਰਨ ਲਈ ਸੈਕਸ ਸਬੰਧੀ ਠੀਕ ਵਿਚਾਰ ਅਪਨਾਉਣ ਦੇ ਸੁਝਾਅ ਦਿੱਤੇ ਗਏ। ਦੂਸਰੇ ਦੇ ਸਾਹਮਣੇ ਨਿਡਰਤਾ ਨਾਲ ਝਿਜਕ ਤੋੜਕੇ ਪਹੁੰਚ ਕਰਨ ਦੇ ਆਦੇਸ਼ ਦਿੱਤੇ ਗਏ, ਨਾਲ ਇਹ ਅਦੇਸ਼ ਦਿੱਤੇ ਗਏ ਕਿ ਹਫਤੇ ਬਾਅਦ ਉਸਨੂੰ ਆਉਣਾ ਪਵੇਗਾ ਅਤੇ ਪੰਜ ਵਾਰੀ ਅਜਿਹਾ ਕਰਨਾ ਪਵੇਗਾ। ਚਾਰ ਵਾਰੀ ਅਜਿਹਾ ਕਰਨ ਤੋਂ ਬਾਅਦ ਉਸਨੇ ਖੁਦ ਹੀ ਕਿਹਾ ਕਿ ਉਹ ਅਜੇ 80% ਠੀਕ ਹੋਇਆ ਹੈ ਇਸ ਕਰਕੇ ਪੰਜ ਵਾਰ ਵੀ ਅਜਿਹਾ ਜਰੂਰ ਕੀਤਾ ਜਾਵੇ। ਪੰਜਵੇਂ ਹਫਤੇ ਅਜਿਹੇ ਹੀ ਸੁਝਾਅ ਵਾਰ ਵਾਰ ਫਿਰ ਦੁਹਰਾਏ ਗਏ। ਉਹ ਪੂਰੀ ਤਰਾਂ ਨਿਡਰਤਾ ਨਾਲ ਅੱਜ ਆਪਣੀ ਦੁਕਾਨ ਚਲਾ ਰਿਹਾ ਹੈ ਅਜਿਹੀ ਤਬਦੀਲੀ ਸਥਾਈ ਹੈ। ਬਚਪਨ ਦੀ ਹੀਣ-ਭਾਵਨਾ ਰਾਹੀਂ ਆਈ ਤਬਦੀਲੀ ਉਤਨਾ ਸਮਾਂ ਕੰਮ ਕਰਦੀ ਰਹੀ ਜਦ ਤੱਕ ਉਸ ਅੰਦਰ ਇਸਦਾ ਹਾਂ-ਪੱਖ ਨਾ ਉਭਾਰਿਆ ਗਿਆ।

ਕਿਸੇ ਵਿਅਕਤੀ ਨੂੰ ਲੰਮਾ ਸਮਾਂ ਸਮੋਹਕ ਅਵਸਥਾ ਵਿੱਚ ਨਹੀਂ ਰੱਖਿਆ ਜਾ ਸਕਦਾ। ਉਸਦੀਆਂ ਸਰੀਰਕ ਲੋੜਾਂ ਜਿਸਤਰਾਂ ਭੁਖ ਤੇਹ, ਮਲ-ਤਿਆਗ ਰੁਚੀਆਂ ਨੂੰ ਨਹੀਂ ਰੋਕਿਆ ਜਾ ਸਕਦਾ। ਦੋ ਤਿੰਨਾਂ ਘੰਟਿਆਂ ਬਾਅਦ ਉਹ ਸਵੈ ਹੀ ਜਾਗ ਪਏਗਾ। ਨਾ ਹੀ ਉਸਨੂੰ ਕਿਸੇ ਅਪਰਾਧ ਲਈ ਪਰੇਰਿਆ ਜਾ ਸਕਦਾ ਹੈ। ਅਜਿਹਾ ਕੁਝ ਕਰਨ ਤੋਂ ਪਹਿਲਾਂ ਉਹ ਜਾਗ ਪਵੇਗਾ।

### ਹਿਪਨੋਟਿਜ਼ਮ ਦੀ ਉਪਯੋਗਤਾ

ਤਰਕਸ਼ੀਲ ਸੁਸਾਇਟੀ ਦੇ ਕਿੰਨੇ ਹੀ ਕਾਰਕੁੰਨ ਇਸ ਸਚਾਈ ਨੂੰ ਜਾਣ ਚੁੱਕੇ ਹਨ ਕਿ ਇਸ ਪ੍ਰਕਿਰਿਆ ਦੀ ਵਰਤੋਂ ਕਰਕੇ ਜਿਥੇ ਅਨੇਕਾਂ ਮਾਨਸਿਕ ਰੋਗੀਆਂ ਦਾ ਇਲਾਜ ਕੀਤਾ ਜਾ ਸਕਦਾ ਹੈ ਉਥੇ ਉਹਨਾਂ ਦੀਆਂ ਭੈੜੀਆਂ ਆਦਤਾਂ ਵੀ ਤੋੜੀਆਂ ਜਾ ਸਕਦੀਆਂ ਹਨ। ਹਕਲਾਕੇ ਬੋਲਣ ਵਿੱਚ ਵੀ ਮਾਨਸਿਕ ਦਬਾ ਹਟਾਕੇ ਇਸਨੂੰ ਠੀਕ ਕੀਤਾ ਜਾ ਸਕਦਾ ਹੈ। ਬੱਚਿਆਂ ਅੰਦਰ ਪਾਏ ਜਾਂਦੇ ਗੰਭੀਰ ਡਰ ਦੂਰ ਕੀਤੇ ਜਾ ਸਕਦੇ ਹਨ। ਅਨੀਂਦਰਾ, ਸ਼ਰੀਰਕ ਥਕਾਵਟ ਦੂਰ ਕੀਤੇ ਜਾ ਸਕਦੇ ਹਨ। ਅਪਰਾਧਾਂ ਦਾ ਪਤਾ ਲਾਉਣ ਲਈ ਵਰਤੋਂ ਕੀਤੀ ਜਾ ਸਕਦੀ ਹੈ। ਸਮੋਹਣ ਪ੍ਰਕਿਰਿਆ ਇੱਕ ਵਿਗਿਆਨਕ ਵਿਧੀ ਹੈ ਜਿਸਦੇ ਬਹੁਤ ਸਾਰੇ ਭੇਦ ਜਾਨਣੇ ਬਾਕੀ ਹਨ।

---

### ਤਰਕਸ਼ੀਲ ਸੁਸਾਇਟੀ ਇਕਾਈ-(ਖਮਾਣੋਂ)

ਇਸ ਸੁਸਾਇਟੀ ਦੀ ਚੋਣ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਦਲਵੀਰ ਸਿੰਘ ਜੀ ਦੀ ਅਗਵਾਈ ਹੇਠ ਹੋਈ। ਜਿਥੇ ਕਿ ਹੇਠ ਲਿਖੇ ਮੈਂਬਰ ਚੁਣੇ ਗਏ।

ਪ੍ਰਧਾਨ-ਜਗਦੀਸ਼ ਰਾਏ ਹੰਸ, ਮੀਤ ਪ੍ਰਧਾਨ-ਸ਼ਤੀਸ ਕੁਮਾਰ
ਖਜਾਨਚੀ-ਬਲਵੰਤ ਸਿੰਘ ਚੜ੍ਹੀ
ਸਕੱਤਰ-ਅਮਰਦੀਪ ਸਿੰਘ ਪ੍ਰੀਤ
ਪ੍ਰੈਸ ਸਕੱਤਰ-ਧਰਮਪਾਲ

### ਤਰਕਸ਼ੀਲ ਸੁਸਾਇਟੀ (ਰਜਿ) ਇਕਾਈ ਮਲੇਰਕੋਟਲਾ

ਪ੍ਰਧਾਨ-ਭਾਨ ਸਿੰਘ ਜੱਸੀ V. ਪੇਧਨੀ ਕਲਾਂ
P. O. ਪੰਨਾਂਵਾਲ, ਤਹਿਸੀਲ-ਧੂਰੀ
ਜ਼ਿਲਾ-ਸੰਗਰੂਰ।
ਸਕੱਤਰ-ਸੱਤਪਾਲ ਸਿੰਘ
V.P.O.-ਗੁਆਰਾ, ਤਹਿ: ਮਲੇਰਕੋਟਲਾ
ਜਿਲਾ-ਸੰਗਰੂਰ

### ਤਰਕਸ਼ੀਲ ਸੁਸਾਇਟੀ ਇਕਾਈ-ਭਦੌੜ

ਪ੍ਰਧਾਨ-ਬਲਵੀਰ ਸਿੰਘ
V. P, O.-ਸੰਧੂ ਕਲਾਂ Teh. ਬਰਨਾਲਾ
Distt. ਸੰਗਰੂਰ
ਸਕੱਤਰ-ਬੀਰਬਲ ਭਦੌੜ
V. P. O.-ਭਦੌੜ, Teh.-ਬਰਨਾਲਾ
ਮੁਹੱਲਾ ਕਸਾਈਆਂ ਦਾ (ਸੰਗਰੂਰ)

---

## ਅਪੀਲ

ਬਾਲ-ਸਾਹਿਤ ਲੇਖਕਾਂ ਨੂੰ ਅਪੀਲ ਹੈ ਕਿ ਉਹ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਬਾਲ-ਮਨਾਂ 'ਚੋਂ ਵਹਿਮਾਂ, ਭਰਮਾਂ, ਅੰਧਵਿਸ਼ਵਾਸਾਂ ਦਾ ਭੈਅ ਦੂਰ ਕਰਨ ਲਈ ਛਾਪੀ ਜਾ ਰਹੀ ਨਵੀਂ ਪੁਸਤਕ ਲਈ ਕਵਿਤਾ/ਕਹਾਣੀ ਲੇਖ ਆਦਿ ਬਾਲ ਰਚਨਾਵਾਂ ਇਸ ਪਤੇ ਤੇ ਤੁਰੰਤ ਭੇਜਣ :

ਰਾਮ ਸਵਰਨ ਸਿੰਘ
ਪਿੰਡ ਤੇ ਡਾਕ. ਲੱਖੇਵਾਲੀ (ਫਰੀਦਕੋਟ)-152026



## ਖਬਰ ਹੈ ਕਿ...................

—ਭਾਰਤ ਦੇਸਾਈ—

**ਬੜੌਦਾ :** "ਅਸੀਂ ਤੇਰੇ ਸਿਰ ਉਪਰ ਲਲੇਰ ਭੰਨਾਂਗੇ, ਜਿੰਨਾ ਚਿਰ ਤੂੰ ਇਹ ਨਹੀਂ ਮੰਨਦੀ ਕਿ ਤੂੰ ਚੁੜੇਲ ਏਂ।" ਇਕ ਕਬਾਇਲੀ ਔਰਤ ਨੂੰ 'ਸਿਆਣਾ' ਭਿਆਨਕ ਆਵਾਜ 'ਚ ਹੁਕਮ ਦਿੰਦਾ ਹੈ। ਆਲੇ ਦੁਆਲੇ ਸੱਤ ਅੱਠ ਸੌ ਖੜੇ ਚੁੱਪ ਪੇਂਡੂਆਂ ਵੱਲ ਡਰੀ ਹੋਈ ਔਰਤ ਤਰਸ ਮੰਗਦੀਆਂ ਅੱਖਾਂ ਨਾਲ ਵੇਖਦੀ ਹੈ। ਪਰ ਕੋਈ ਉਸ ਦੀ ਮੱਦਦ ਲਈ ਨਹੀਂ ਬਹੁੜਦਾ। ਇਥੋਂ ਤੱਕ ਕਿ ਉਸ ਦਾ ਪਤੀ ਸੁਮਾਲਭਾਈ ਰਾਮ ਸਿਨਹਾ ਵੀ, ਜੋ ਇਕ ਨੁਕਰੇ ਸੁੰਗੜਿਆ ਬੈਠਾ ਸਭ ਕੁਝ ਦੇਖ ਰਿਹਾ ਹੈ। ਕੋਈ ਵੀ ਦੇਵ ਪੁਰਸ਼ ਨੂੰ ਚੁਨੌਤੀ ਦੇਣ ਨੂੰ ਤਿਆਰ ਨਹੀਂ।

ਜਿਉਂ ਹੀ ਲਲੇਰ ਔਰਤ ਦੇ ਸਿਰ ਉਪਰ ਟੁਟਣ ਲਗਦਾ ਹੈ ਉਸ ਦੀਆਂ ਚੀਕਾਂ ਚੁਫੇਰੇ ਦੀ ਖਮੋਸ਼ੀ ਨੂੰ ਚੀਰਦੀਆਂ ਹਨ। ਕੁਝ ਪਲਾਂ ਬਾਅਦ ਮੁਕੰਮਲ ਚੁੱਪ। ਇਸ ਔਰਤ ਦਾ ਕਸੂਰ ਸਿਰਫ ਏਨਾ ਹੈ ਕਿ ਇਹ ਆਵਦੇ ਚੁੜੇਲ ਹੋਣ ਤੋਂ ਇਨਕਾਰੀ ਹੈ।

ਇਹ ਘਟਨਾ ਪਿਛਲੇ ਵਰੇ ਬੜੌਦਾ ਤੋਂ ਸੌ ਮੀਲ ਦੂਰ ਪਿੰਡ ਬਾਰਦੋਲੀ 'ਚ ਵਾਪਰੀ ਜਿਹੜਾ, ਕਬਾਇਲੀ ਇਲਾਕਾ ਹੈ। ਡਾਕਟਰਾਂ ਨੇ ਬਾਅਦ ਵਿੱਚ ਦੱਸਿਆ ਕਿ ਔਰਤ ਬਰੈਨ ਹੈਮਰੇਜ ਨਾਲ ਮਰੀ। ਬਾਅਦ ਵਿਚ ਪੁਲੀਸ ਨੇ ਇੰਦਰੀਆ ਨਾਮ ਦੇ 'ਸਿਆਣੇ' ਸਮੇਤ 12 ਬੰਦਿਆਂ ਨੂੰ ਹਿਰਾਸਤ ਚ ਲੈ ਲਿਆ।

**ਪਿਛੋਕੜ :** ਉਪਰੋਕਤ ਕਿਸਮ ਦੀਆਂ ਘਟਨਾਵਾਂ ਅਕਸਰ ਵਾਪਰਦੀਆਂ ਹਨ। ਬੜੌਦਾ ਜਿਲੇ ਦੇ ਇਸ ਕਬਾਇਲੀ ਇਲਾਕੇ ਚ ਔਰਤਾਂ ਉਪਰ ਚੁੜੇਲਾਂ ਹੋਣ ਦਾ ਦੋਸ਼ ਲਾਕੇ ਉਨ੍ਹਾਂ ਨੂੰ ਕੁਟਿਆ ਮਾਰਿਆ ਜਾਂ ਸ਼ਰੇਆਮ ਨੰਗਿਆਂ ਕੀਤਾ ਜਾਂਦਾ ਹੈ।

ਅਜੇਹੀ ਘਟਨਾ ਵਾਪਰਨ ਬਾਅਦ ਵੀ ਬਾਰਦੋਲੀ ਪਿੰਡ ਵਿਚ ਕੋਈ ਸਹਿਮ. ਉਤੇਜਨਾ ਜਾਂ ਪਛਤਾਵਾ ਦੇਖਣ ਨੂੰ ਨਹੀਂ ਮਿਲਦਾ। ਸਭ ਕੁਝ ਆਮ ਵਾਂਗ ਚਲਦਾ ਰਹਿੰਦਾ ਹੈ। ਕਬਾਇਲੀ ਭਾਸ਼ਾ ਚ ਚੁੜੇਲਾਂ ਦੇ ਅਸਰ ਅਧੀਨ ਆਈਆਂ ਔਰਤਾਂ ਨੂੰ 'ਡੰਕਨ' ਕਿਹਾ ਜਾਂਦਾ ਹੈ। ਲੋਕ ਸਮਝਦੇ ਹਨ ਕਿ ਇਹ ਵਿਧਾਤਾ ਕੀ ਰਜਾ 'ਚ ਹੀ ਹੁੰਦਾ ਹੈ। ਇੱਥੋਂ ਤੱਕ ਕਿ ਤਸ਼ੱਦਦ ਨਾਲ ਮਰ ਚੁਕੀ ਔਰਤ ਦਾ ਪਤੀ ਸੋਮਾਲਾਭਾਈ ਵੀ ਤਸੱਲੀ ਪ੍ਰਗਟ ਕਰਦਾ ਹੈ। ਪਿੰਡ ਦੇ ਹਰ ਬੰਦੇ ਨੇ 25 ਤੋਂ 30 ਰੁਪਏ ਤਕ ਦੇਕੇ ਉਸਨੂੰ ਨਵਾਂ ਵਿਆਹ ਕਰਵਾਉਣ ਲਈ ਮਦੱਦ ਵੀ ਦਿੱਤੀ ਹੈ। (ਕਬਾਇਲੀਆਂ ਦੇ ਵਿਆਹ ਤੇ ਸਾਰਾ ਖਰਚਾ ਲਗਭਗ 2500 ਰੁਪਏ ਤੱਕ ਆਉਂਦਾ ਹੈ]

'ਕੀ ਤੈਨੂੰ ਆਵਦੀ ਪਤਨੀ ਦੇ ਖੁੱਸਣ ਦਾ ਦੁਖ ਹੈ ? ਉਸਨੂੰ ਪੁਛਿਆ ਜਾਂਦਾ ਹੈ। 'ਨਹੀਂ' ਮੈਨੂੰ ਪਿੰਡ ਵਾਲੇ ਇਕ ਹੋਰ ਪਤਨੀ ਲੈਕੇ ਦੇਣਗੇ।' ਸੋਮਾਲਭਾਈ ਦਾ ਸਿੱਧਾ ਜੁਆਬ ਮਿਲਦਾ ਹੈ।

ਇਸ ਤੋਂ ਵੀ ਮਾੜੀ ਗੱਲ ਇਹ ਕਿ ਪਿੰਡ ਚੋਂ ਕੋਈ ਵੀ ਇਸ ਘਟਨਾ ਦੇ ਖਿਲਾਫ ਅਦਾਲਤ ਚ ਗਵਾਹੀ ਦੇਣ ਨੂੰ ਤਿਆਰ ਨਹੀਂ।

**ਹੈਜ਼ੇ ਦੀ ਵਬਾ :** ਇਸ ਭਿਆਨਕ ਕਾਰੇ ਦੀਆਂ ਜੜਾਂ ਗੁਜਰਾਤ ਤੇ ਮੱਧ ਪ੍ਰਦੇਸ਼ ਦੇ ਸਰਹੱਦੀ ਇਲਾਕੇ 'ਚ ਫੈਲਦੀਆਂ ਹੈਜੇ ਵਗੈਰਾ ਦੀਆਂ ਮਹਾਂਮਾਰੀਆਂ ਹਨ। ਇੰਨਾਂ ਮਹਾਂਮਾਰੀਆਂ ਚ ਅਨੇਕਾਂ ਜਾਨਾਂ ਚਲੀਆਂ ਜਾਦੀਆਂ ਹਨ। ਇੰਨਾਂ ਮੌਤਾਂ ਦਾ ਕਾਰਣ ਕੁਝ ਔਰਤਾਂ 'ਚ ਆਈਆਂ ਚੁੜੇਲਾਂ ਨੂੰ ਸਮਝਿਆ ਜਾਂਦਾ ਹੈ। ਹਾਲਾਤ ਨੂੰ ਹੋਰ ਵਿਗਾੜਨ ਚ ਅਨੇਕਾਂ ਭੇਡਾਂ, ਬੱਕਰੀਆਂ ਅਤੇ ਗਾਵਾਂ ਦੀ ਮੌਤ ਕੰਮ ਕਰਦੀ ਹੈ। ਕਿਉਂਕਿ ਭੂਤ ਕੱਢਣ ਵਾਲੇ ਸਿਆਣੇ ਜਿੰਨਾਂ ਨੂੰ ਸਥਾਨਕ ਭਾਸ਼ਾ ਚ ਭਵਾਸ ਕਿਹਾ ਜਾਂਦਾ ਹੈ, ਅਨੁਸਾਰ ਇਹ ਆਫਤਾਂ ਦਾ ਕਾਰਣ ਚੁੜੇਲਾਂ ਹਨ। ਇਨ੍ਹਾਂ ਭਵਾਸਾਂ ਦੀ ਗਿਨਤੀ ਕਾਫੀ ਹੈ ਅਤੇ ਇਨਾਂ ਨੂੰ ਕਬਾਇਲੀਆਂ ਤੋਂ ਕਾਫੀ ਸਤਿਕਾਰ ਅਤੇ ਮਾਨਤਾ ਮਿਲੀ ਹੋਈ ਹੈ।

ਬਰਦੌਲੀ ਦੇ 50 ਸਾਲਾ ਸਿਆਣੇ ਨੇ ਪਿੰਡ ਨੂੰ ਬਦਰੂਹਾਂ ਤੋਂ ਮੁਕਤ ਕਰਾਉਣ ਲਈ ਹਫਤੇ ਦਾ ਵਰਤ ਰੱਖਣ ਦੀ ਤਜ਼ਵੀਜ ਦਿੱਤੀ। ਪਿੰਡ ਦੇ ਬਾਹਰ ਬੋਹੜ ਦੇ ਹੇਠਾਂ ਬਾਬਾ ਦੇਵ ਦੀ ਮੂਰਤੀ ਕੋਲ ਪਿੰਡ ਦਾ ਕੱਠ ਹੋਇਆ।

ਗੁਸੇ ਹੋਈ ਮਾਤਾ ਨੂੰ ਖੁਸ਼ ਕਰਨ ਲਈ ਨੱਚ ਰਹੇ ਪੇਂਡੂਆਂ ਚ ਘਿਰਿਆ ਸਿਆਣਾ ਸਮਾਧੀ ਚ ਲੀਨ ਹੋ ਜਾਂਦਾ ਹੈ। ਵਰਤ ਸਵੇਰੇ ਸੱਤ ਵਜੇ ਤੋਂ ਸ਼ੁਰੂ ਹੋਕੇ ਬਾਰਾਂ ਘੰਟਿਆਂ ਬਾਅਦ ਖਤਮ ਹੁੰਦਾ ਹੈ। ਇਸ ਦੌਰਾਨ ਮਾਤਾ ਦੇ ਅਸਰ ਅਧੀਨ ਆਏ ਕਈ ਬੰਦੇ ਖੇਡਣ ਲੱਗ ਪੈਂਦੇ ਹਨ।

ਆਮ ਪੇਂਡੂ ਮਰਦ, ਔਰਤਾਂ ਮਾਤਾ ਦੇ ਅਸਰ ਹੇਠ ਖੇਡਣ ਵਾਲਿਆਂ ਨੂੰ ਸਤਿਕਾਰ ਤੇ ਪ੍ਰਸੰਸਾ ਦੀ ਨਜ਼ਰ ਨਾਲ ਵੇਖਦੇ ਹਨ। ਕਿਉਂਕਿ ਇੰਨਾਂ ਦਾ ਖਿਆਲ ਹੈ ਕਿ ਮਾਤਾ ਸਿਰਫ ਸਾਫ ਮਨਾਂ ਵਾਲਿਆਂ ਦੇ ਵਿਚ ਪਰਵੇਸ਼ ਕਰਦੀ ਹੈ। ਪੰਜਵੇਂ ਦਿਨ ਸਿਆਣਾ ਐਲਾਨ ਕਰਦਾ ਹੈ ਕਿ ਦੇਵੀ ਵਲੋਂ ਉਸ ਨੂੰ ਇਲਹਾਮ ਹੋਇਆ ਹੈ ਕਿ ਆਫਤ ਦਾ ਕਾਰਣ ਚੁੜੇਲ ਦਾ ਹੋਣਾ ਹੈ।

ਬਲ ਰਹੀਆਂ ਛਿੱਟੀਆਂ ਹੱਥ ਚ ਫੜ ਕੇ ਖੇਡ ਰਹੇ ਬੰਦੇ ਉਥੇ ਹਾਜਰ ਔਰਤਾਂ ਚੋਂ ਚੁੜੇਲ ਦੀ ਨਿਸ਼ਾਨ ਦੇਹੀ ਕਰਦੇ ਹਨ। ਉਹ ਹਰ ਔਰਤ ਮੂਹਰੇ ਖੜਦੇ ਹਨ। ਤੇ ਛਿੱਟੀਆਂ ਦੀ ਤਿੱਖੀ ਗੰਧ ਸੁੰਘਾਉਂਦੇ ਹਨ। ਉਹ ਐਲਾਨ ਕਰਦੇ ਹਨ ਕਿ ਗੰਧ ਨਾਲ ਉਹ ਜਾਣ ਲੈਂਦੇ ਹਨ ਕਿ ਕਿਹੜੀ ਔਰਤ ਚੁੜੇਲ ਹੈ।

20 ਔਰਤਾਂ ਨੂੰ ਚੁਣ ਕੇ ਇਉਂ ਚੁੜੇਲਾਂ ਗਰਦਾਨ ਦਿੱਤਾ ਜਾਂਦਾ ਹੈ। ਉਨ੍ਹਾਂ ਚੋਂ 12 ਹੋਣੀ ਨੂੰ ਭਾਂਪਦਿਆਂ, ਪਹਿਲਾਂ ਹੀ ਸਿਆਣੇ ਤੋਂ ਬਖਸ਼ਾਉਣ ਦਾ ਤਰਲਾ ਲੈਂਦੀਆਂ ਹਨ। ਪ੍ਰੰਤੂ ਇਨਾਂ ਹੀ ਕਾਫੀ ਨਹੀਂ। ਉਨ੍ਹਾਂ ਨੂੰ ਇਹ ਇਕਬਾਲ ਕਰਨ ਲਈ ਵੀ ਆਖਿਆ ਜਾਂਦਾ ਹੈ ਕਿ ਉਨ੍ਹਾਂ ਨੇ ਕਿੰਨੇ ਮਨੁੱਖ ਅਤੇ ਪਸ਼ੂ ਖਾ ਲਏ ਹਨ। "ਮੈਂ ਆਪਣੇ ਗੁਆਂਢੀ ਦੇ ਬੱਚੇ ਖਾ ਲਏ ਹਨ।" ਇਕ ਗੁਆਂਢਣ ਕਹਿੰਦੀ ਹੈ। ਦੂਸਰੀ ਗਾਈਆਂ ਤੇ ਬੱਕਰੀਆਂ ਖਾਣ ਬਾਰੇ ਮੰਨਦੀ ਹੈ ਅਤੇ ਇਸੇ ਤਰ੍ਹਾਂ ਬਾਕੀ......।

ਇਕ ਜਿੰਗਲੀਬਾਨ ਔਰਤ ਨੇ ਇਕਬਾਲ ਕਰਨ ਤੋਂ ਇਨਕਾਰ ਕਰ ਦਿੱਤਾ। ਉਹ ਚਿਲਾਉਂਦੀ ਰਹੀ। "ਮੈਂ ਚੁੜੇਲ ਨਹੀਂ। ਮੈਂ ਕੁੱਝ ਨਹੀਂ ਕੀਤਾ।" ਪਿੰਡ ਦੇ ਮੋਹਤਬਰ ਨੇ ਵੀ ਉਸਨੂੰ ਇਕਬਾਲ ਕਰਨ ਲਈ ਪ੍ਰੇਰਿਆ। ਪਰ ਉਹ ਨਾ ਲਿਫੀ ਅਤੇ ਨਿਰਦਈ ਕੁੱਟ ਦਾ ਸ਼ਿਕਾਰ ਹੋਈ। ਹਨੇਰੇ ਹੋਣ ਤੇ ਪਿੰਡ ਵਾਲੇ ਵਿਛੜੇ।

**ਚੁੜੇਲ ਨਹੀਂ :-** ਜਿੰਗਲੀਬਾਨ ਦੇ ਪਤੀ ਸੋਮਾਲ ਭਾਈ ਨੇ ਰਾਤ ਨੂੰ ਆਵਦੀ ਪਤਨੀ ਨੂੰ ਚੁੜੇਲ ਹੋਣ ਬਾਰੇ ਇਕਬਾਲ ਕਰਨ ਲਈ ਕਿਹਾ। ਪਤਨੀ ਨੇ ਇਨਕਾਰ ਕਰ ਦਿੱਤਾ, "ਕੀ ਤੂੰ ਇਸ ਗੱਲ ਦਾ ਯਕੀਨ ਕਰਦਾ ਏਂ" ? ਪਤੀ ਨੂੰ ਪੁੱਛਿਆ ਗਿਆ। "ਹਾਂ", ਉਸਨੇ ਜੁਆਬ ਦਿੱਤਾ। ਰਾਤ ਪਈ ਦੁਬਾਰਾ ਕੁੱਟੇ ਜਾਣ ਦੇ ਡਰੋਂ ਜਿੰਗਲੀਬਾਨ ਘਰ ਛੱਡਕੇ ਲਾਗਲੇ ਪਿੰਡ ਆਵਦੀ ਭੈਣ ਦੇ ਘਰ ਚਲੀ ਗਈ। ਉਸ ਦਾ ਡਰ ਨਿਰਾਧਾਰ ਨਹੀਂ ਸੀ। ਅਗਲੇ ਦਿਨ 'ਸਿਆਣਾ' ਉਸਦੇ ਪਤੇ ਬਾਰੇ ਪਤੀ ਨੂੰ ਪੁੱਛ ਰਿਹਾ ਸੀ।

ਉਹ ਅਜਿਹੀਆਂ ਸ਼ਿਕਾਇਤਾਂ ਰੋਜ ਸੁਣਦੇ ਹਨ। ਇਕ ਅੱਧ ਔਰਤ ਤੇ ਹਰ ਰੋਜ਼ ਕੁਟਾਪਾ ਚੜ੍ਹਦਾ ਹੈ। ਇਹ ਮਸਲਾ ਛੋਟਾ ਉਦੇਪੁਰ, ਕਾਂਵਟ ਅਤੇ ਰੰਗਪੁਰ ਪੁਲਿਸ ਸਟੇਸ਼ਨ 'ਚ ਵਿਆਪਕ ਹੈ। ਜੋ ਮੱਧ ਪ੍ਰਦੇਸ਼ ਦੀ ਸੀਮਾ ਨਾਲ ਲਗਦਾ ਹੈ। ਕੁਦਰਤੀ ਆਫਤਾਂ ਤੇ ਬੀਮਾਰੀਆਂ ਅਜੇਹੀਆਂ ਘਟਨਾਵਾਂ ਵਿਚ ਵਾਧਾ ਕਰਦੀਆਂ ਹਨ।

ਦੂਰ ਦੁਰਾਡੇ ਇਲਾਕਿਆਂ 'ਚ ਜਿੱਥੇ ਸਿਹਤ ਸੇਵਾਵਾਂ ਦਾ ਕੋਈ ਨਾਂ ਨਿਸ਼ਾਨ ਨਹੀਂ, ਲੋਕ ਹੁਣ ਵੀ ਭੂਤ ਕੱਢਣ ਵਾਲਿਆਂ 'ਸਿਆਣਿਆਂ' ਕੋਲ ਪੁਜਦੇ ਹਨ। 'ਸਿਆਣਾ' ਅੱਗ ਬਾਲਦਾ ਹੈ ਤੇ ਆਵਦਾ ਜਾਦੂ ਦਾ ਪੱਖਾ ਹਿਲਾਉਂਦਾ ਹੈ। ਜੋ ਮੋਰ ਦੇ ਖੰਭਾਂ ਦਾ ਬਣਿਆ ਹੁੰਦਾ ਹੈ। ਜੇ ਤੁੱਕਾ ਚਲ ਜਾਵੇ ਤਾਂ ਉਸਦੀ ਬੱਲੇ ਬੱਲੇ। ਨਹੀਂ ਤਾਂ ਇਸਦਾ ਤੋੜਾ ਭੂਤ ਚੂੜੇਲ ਸਿਰ ਝਾੜਿਆ ਜਾਂਦਾ ਹੈ। ਭੂਤ ਦੀ ਨਿਸ਼ਾਨਦੇਹੀ ਕੀਤੀ ਜਾਂਦੀ ਹੈ। ਤੇ ਉਸ ਨੂੰ ਕੁਟਾਪਾ ਚੜ੍ਹਦਾ ਹੈ।

---

## ਲਾਈਫ ਮੈਂਬਰਸ਼ਿਪ

1 ਰੌਸ਼ਨ ਲਾਲ ਸੂਦ (ਸਾਇੰਸ ਮਾਸਟਰ)
ਫਤਿਹਗੜ੍ਹ ਸਾਹਿਬ 250/

2 ਮੁੱਖ ਅਧਿਆਪਕ ਹਾਈ ਸਕੂਲ
ਬੜੈਂਦਾਂ, ਫਤਿਹਗੜ੍ਹ ਸਾਹਿਬ 250/

3 ਪ੍ਰਮਜੀਤ ਢੱਟ ਐ. ਡੀ. ਅਫਸਰ
ਜਿਲਾ ਹੁਸ਼ਿਆਰਪੁਰ 250/

4 ਐਸ. ਐਸ. ਬਰਾੜ
ਹੈਡਮਾਸਟਰ ਮਾਡਲ ਸਕੂਲ
ਜੀਵਨਵਾਲ ਫਰੀਦਕੋਟ 250/

## ਸ਼ੋਕ ਸੰਦੇਸ਼

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਭੀਮ ਸੈਨ ਬਾਵਾ ਸਮਰਥਕ ਤਰਕਸ਼ੀਲ ਲਹਿਰ ਪਿੰਡ ਜਲੂਰ ਦੇ ਕਤਲ ਦੀ ਸਖਤ ਨਿਖੇਧੀ ਕਰਦੀ ਹੈ ਤੇ ਉਸਦੇ ਪ੍ਰੀਵਾਰ ਦੇ ਦੁੱਖ ਵਿਚ ਸ਼ਰੀਕ ਹੁੰਦੀ ਹੈ ਤੇ ਸਰਕਾਰ ਤੋਂ ਮੰਗ ਕਰਦੀ ਹੈ ਕਿ ਉਸਦੇ ਅਸਲ ਕਾਤਲਾਂ ਨੂੰ ਗ੍ਰਿਫਤਾਰ ਕਰਕੇ ਸਖਤ ਸਜਾ ਦਿਵਾਈ ਜਾਵੇ।



ਤਾਂ ਅਸੀਂ ਉਸਨੂੰ ਉਸ ਕਿਰਨ ਦੇ ਸਾਡੀ ਅੱਖ ਤੱਕ ਪਹੁੰਚਣ ਕਰਕੇ ਹੀ ਦੇਖ ਰਹੇ ਹੁੰਦੇ ਹਾਂ ਜੋ ਸੂਰਜ ਤੋਂ 8 ਮਿੰਟ 20 ਸਕਿੰਟ ਪਹਿਲਾਂ ਚਲੀ ਸੀ। ਇਸਦਾ ਅਰਥ ਹੈ ਕਿ ਜਦ ਅਸੀਂ ਸੂਰਜ ਨੂੰ ਦੇਖ ਰਹੇ ਹੁੰਦੇ ਹਾਂ ਤਾਂ ਅਸੀਂ ਉਸਦੀ 8 ਮਿੰਟ 20 ਸਕਿੰਟ ਪਹਿਲਾਂ ਵਾਲੀ ਸਥਿਤੀ ਦੇਖ ਰਹੇ ਹੁੰਦੇ ਹਾਂ। ਸੂਰਜ ਦੀ ਹੁਣ ਵਾਲੀ ਸਥਿਤੀ ਅਸੀਂ 8 ਮਿੰਟ 20 ਸਕਿੰਟ ਬਾਅਦ ਹੀ ਦੇਖ ਸਕਾਂਗੇ।

ਕਿਸੇ ਅਕਾਸ਼ੀ ਪਿੰਡ ਨੂੰ ਦੇਖਣ ਦੇ ਉਪਰੋਕਤ ਅਰਥਾਂ ਵਿੱਚ ਐਂਡਰੋਮੇਡਾ ਗਲੈਕਸੀ ਨੂੰ ਜਦ ਅਸੀਂ ਅੱਜ ਦੇਖਦੇ ਹਾਂ ਤਾਂ ਇਸਦਾ ਸਪਸ਼ਟ ਅਰਥ ਹੈ ਕਿ ਅਸੀਂ ਇਸਦੀ 15 ਲੱਖ ਵਰ੍ਹੇ ਪਹਿਲਾਂ ਵਾਲੀ ਸਥਿਤੀ ਨੂੰ ਹੀ ਦੇਖ ਰਹੇ ਹਾਂ। ਇਸ ਗਲੈਕਸੀ ਵਿੱਚ ਅੱਜ ਕੀ ਵਾਪਰ ਰਿਹਾ ਹੈ, ਇਸ ਬਾਰੇ ਤਾਂ 15 ਲੱਖ ਸਾਲ ਬਾਅਦ ਹੀ ਪਤਾ ਲੱਗ ਸਕੇਗਾ। ਕੌਣ ਜਾਣੇ ਉਸ ਵੇਲੇ ਕਿਹੋ ਜਿਹਾ ਮਨੁੱਖ ਕਿਸ ਹਾਲਤ ਵਿੱਚ ਇਸਨੂੰ ਦੇਖੇਗਾ। ਜਾਂ ਫਿਰ ਧਰਤੀ ਉਪਰ ਇਸਨੂੰ ਦੇਖਣ ਵਾਲਾ ਕੋਈ ਹੋਵੇਗਾ ਜਾਂ ਨਹੀਂ ?

ਆਖਰ ਵਿੱਚ ਸਾਡੇ ਦਿਮਾਗ ਅੰਦਰ ਇਹ ਸਵਾਲ ਉੱਠਣਾ ਵੀ ਸੁਭਾਵਿਕ ਹੀ ਹੈ ਕਿ ਸ਼ਕਤੀਸ਼ਾਲੀ ਤੋਂ ਸ਼ਕਤੀਸ਼ਾਲੀ ਦੂਰਬੀਨ ਨਾਲ ਇਸ ਬ੍ਰਹਮੰਡ ਵਿੱਚ ਕਿਥੋਂ ਤੱਕ ਦੇਖਿਆ ਜਾ ਸਕਦਾ ਹੈ ? ਪ੍ਰਸਿੱਧ ਪੁਸਤਕ "ਚੈਲਿੰਜ ਆਫ ਯੂਨੀਵਰਸ" ਦੇ ਲੇਖਕ ਵਿਦਵਾਨ ਖੋਜੀਆਂ ਜੇ ਐਲੇਨ ਹਾਈਨੇਕ ਅਤੇ ਨਾਰਮਨ ਡੀ. ਐਂਡਰਸਨ ਅਨੁਸਾਰ ਬਹੁਤ ਹੀ ਸ਼ਕਤੀਸ਼ਾਲੀ ਦੂਰਬੀਨ ਨਾਲ ਦੇਖਿਆਂ ਵੀ ਖਲਾਅ ਦੀ ਜੁਮੈਟਰੀ-ਇਸਦੀ ਕਰਵ ਅਤੇ ਨੇੜਲਾ ਫੈਲਿਆ ਬ੍ਰਹਿਮੰਡ ਇੱਕ ਅਜੇਹੀ ਹੱਦ ਨਿਸ਼ਚਿਤ ਕਰ ਦਿੰਦੇ ਹਨ ਜਿਸ ਤੋਂ ਅੱਗੇ ਅਸੀਂ ਕਦੇ ਵੀ ਨਹੀਂ ਦੇਖ ਸਕਦੇ। ਪਰ ਇਹ ਦੂਰੀ ਵੀ ਐਂਡਰੋਮੇਡਾ ਗਲੈਕਸੀ (ਜਿਸਨੂੰ ਅਸੀਂ 15 ਲੱਖ ਪ੍ਰਕਾਸ਼ ਸਾਲ ਦੂਰੀ ਤੋਂ ਨੰਗੀ ਅੱਖ ਨਾਲ ਦੇਖ ਸਕਦੇ ਹਾਂ) ਦੀ ਦੂਰੀ ਤੋਂ ਲਗਭਗ ਦਸ ਹਜਾਰ ਗੁਣਾਂ ਵੱਧ ਬਣਦੀ ਹੈ ਅਰਥਾਤ 15 ਅਰਬ ਪ੍ਰਕਾਸ਼ ਵਰ੍ਹੇ ਦੂਰ। ਜੇ ਅਸੀਂ ਅੱਜ ਇਸ ਦੂਰੀ ਨੂੰ ਸ਼ਕਤੀਸ਼ਾਲੀ ਦੂਰਬੀਨ ਨਾਲ ਦੇਖੀਏ ਤਾਂ ਬ੍ਰਹਿਮੰਡ ਦੀ ਉਹ ਹਾਲਤ ਦੇਖ ਰਹੇ ਹੋਵਾਂਗੇ ਜੋ 15 ਅਰਬ ਸਾਲ ਪਹਿਲਾਂ ਸੀ ਕਿਉਂਕਿ ਇੰਨਾਂ ਸਮਾਂ ਪਹਿਲਾਂ ਚੱਲੀਆਂ ਪ੍ਰਕਾਸ਼ ਕਿਰਨਾਂ ਹੀ ਅੱਜ ਸਾਡੀਆਂ ਅੱਖਾਂ ਤੱਕ ਪਹੁੰਚ ਰਹੀਆਂ ਹੋਣਗੀਆਂ। ਭਾਵ ਇਹਨਾਂ ਕਿਰਨਾਂ ਨੇ ਸਬੰਧਤ ਅਕਾਸ਼ੀ ਪਿੰਡਾਂ ਤੋਂ ਉਸ ਵੇਲੇ ਸਫ਼ਰ ਸ਼ੁਰੂ ਕੀਤਾ ਸੀ ਜਦੋਂ ਅਜੇ ਸਾਡੀ ਧਰਤੀ ਵੀ ਹੋਂਦ ਵਿੱਚ ਨਹੀਂ ਆਈ ਸੀ। ਇਸ ਤਰ੍ਹਾਂ ਅਸੀਂ ਧਰਤੀ ਦੇ ਵਸਨੀਕ ਧਰਤੀ ਦੇ ਬਣਨ ਤੋਂ ਵੀ ਪਹਿਲਾਂ ਦੇ ਸਮੇਂ ਵਿੱਚ ਦੇਖ ਰਹੇ ਹੋਵਾਂਗੇ।

---

## ਸਰਗਰਮੀਆਂ

ਮਾਨਯੋਗ ਸੰਪਾਦਕ ਜੀ,

'ਤਰਕਸ਼ੀਲ ਸੁਸਾਇਟੀ' ਪੰਜਾਬ ਦੀ ਲੁਧਿਆਣਾ ਇਕਾਈ ਵੱਲੋਂ ਪਿਛਲੇ ਸਮੇਂ ਵਿੱਚ ਕੀਤੀਆਂ ਸਰਗਰਮੀਆਂ ਦੀ ਸੰਖੇਪ ਰਿਪੋਰਟ ਆਪ ਜੀ ਨੂੰ ਮੈਗਜੀਨ ਵਾਸਤੇ ਭੇਜ ਰਿਹਾ ਹਾਂ।

### ਜਾਦੂ ਦੇ ਸ਼ੋਅ

ਲੁਧਿਆਣਾ ਇਕਾਈ ਵੱਲੋਂ ਸੀ. ਸੈ. ਸਕੂਲ ਖਮਾਣੋਂ, ਮਾਸਟਰ ਤਾਰਾ ਸਿੰਘ ਕਾਲਜ ਲੁਧਿਆਣਾ, ਆਰਟ ਸੈਂਟਰ ਸਮਰਾਲਾ, ਅਤੇ ਸਰਕਾਰੀ ਹਾਈ ਸਕੂਲ ਕੁੱਬੇ ਵਿਖੇ ਜਾਦੂ ਦੇ ਸ਼ੋਅ ਵਿਖਾਏ ਗਏ। ਦਲਬੀਰ ਸਿੰਘ ਅਤੇ ਅਸ਼ੋਕ ਕੁਮਾਰ ਦੁਆਰਾ ਜਾਦੂ ਦੇ ਖੇਡ ਵਿਖਾਉਣ ਦੇ ਨਾਲ ਨਾਲ ਸੁਸਾਇਟੀ ਦੀ ਸਮਝ ਬਾਰੇ ਵੀ ਲੋਕਾਂ ਨੂੰ ਜਾਣੂ ਕਰਵਾਇਆ ਗਿਆ।

### ਸਟਿਕਰ ਲਗਾਏ

ਲੁਧਿਆਣਾ ਇਕਾਈ ਵੱਲੋਂ ਤਰਕਸੀਲ ਸੁਸਾਇਟੀ ਵਲੋਂ ਰੱਖੀ ਚੁਣੌਤੀ' ਅਤੇ ਅਖੌਤੀ ਭੂਤ-ਪ੍ਰੇਤਾਂ ਦਾ ਵਿਗਿਆਨਕ ਢੰਗ ਨਾਲ ਇਲਾਜ ਕਰਨ ਵਾਲੇ ਸਟਿਕਰ, 2000 ਦੀ ਗਿਣਤੀ ਵਿੱਚ ਬਣਵਾਕੇ, ਸਕੂਲਾਂ, ਕਾਲਜਾਂ ਅਤੇ ਬੱਸਾਂ ਆਦਿ ਵਿੱਚ ਲਗਾਏ ਗਏ।

### ਅੱਗ ਲੱਗਣ ਦੀ ਘਟਨਾ ਦਾ ਪਰਦਾਫਾਸ਼

ਲੁਧਿਆਣੇ ਦੇ ਬ੍ਰਹਮਪੁਰੀ ਮੁਹੱਲੇ ਵਿਚ ਅੱਗ ਲੱਗਣ ਦੀ ਘਟਨਾ ਦਾ ਇਕਾਈ ਵਲੋਂ ਸਫਲਤਾ ਪੂਰਵਕ ਹੱਲ ਕੀਤਾ ਗਿਆ ਅਤੇ ਤਾਂਤਰਿਕ ਤੋਂ 6000/- ਰੁ: ਅਤੇ ਇਕ ਘੜੀ ਵਾਪਿਸ ਕਰਵਾਏ। ਇਸ ਕੇਸ ਦੀ ਪੂਰੀ ਰਿਪੋਰਟ ਅਗਲੇ ਅੰਕ ਵਿਚ ਦਿਤੀ ਜਾਵੇਗੀ।

ਆਪਦਾ ਹਿਤੂ
**ਅਸ਼ੋਕ**

ਤਰਕ-ਦਰਪਣ :

# ਸੁਲਾਹ ਦਾ ਪਾਣੀ

—ਅਵਤਾਰ ਗੋਂਦਾਰਾ—

**ਸੁਲਾਹ ਦਾ ਪਾਣੀ :** ਅੱਜਕੱਲ ਦੇਵੀ ਚਮਤਕਾਰਾਂ ਦੀ ਉਮਰ ਪਹਿਲਾਂ ਜਿੰਨੀ ਨਹੀਂ ਰਹੀ। ਅਜੇਹੇ ਚਮਤਕਾਰ ਟੁੱਟ ਰਹੇ ਤਾਰੇ ਵਾਂਗ ਅੱਖਾਂ ਚੁੰਧਿਆਉਂਦੇ ਹਨ ਅਤੇ ਜਲਦੀ ਅਲੋਪ ਹੋ ਜਾਂਦੇ ਹਨ। ਬੇਸ਼ਕ ਇੰਨਾਂ ਦਾ ਪਰਛਾਵਾਂ ਲੋਕ ਮਨਾਂ 'ਚ ਦੇਰ ਤਕ ਬੈਠਿਆ ਰਹਿੰਦਾ ਹੈ। ਲੋਕਾਂ ਦੇ ਇਕ ਹਿੱਸੇ ਵਿੱਚ ਪਰਖਣ ਪੜਤਾਲਣ ਦੀ ਪਹੁੰਚ ਸਦਕਾ ਤੂੜੀ ਅਤੇ ਦਾਣੇ ਜਲਦੀ ਹੀ ਅਲੱਗ ਅਲੱਗ ਹੋਣ ਲਗੇ ਹਨ। ਕੁਝ ਅਜਿਹਾ ਹੀ ਵਾਪਰਿਆ ਹਿਮਾਚਲ ਪ੍ਰਦੇਸ਼ ਦੇ ਪਿੰਡ ਸੁਲਾਹ ਦੇ ਜਾਦੂਮਈ ਪਾਣੀ ਨਾਲ। ਕੁਦਰਤ ਦੀ ਗੋਦ'ਚ ਮਨੁੱਖ ਦੇ ਭਲੇ ਲਈ ਅਥਾਹ ਨਿਆਮਤਾਂ ਅਤੇ ਉਸ ਦਾ ਸਿਰੜ ਪਰਖਣ ਲਈ ਅਸੀਮ ਕਰੋਪੀਆਂ ਹਨ। ਹੜਾਂ ਦਾ ਪਾਣੀ, ਗਰਮ ਪਾਣੀ ਦੇ ਸੋਮੇ, ਠੰਡੇ ਪਾਣੀ ਦੀਆਂ ਬੌਲੀਆਂ, ਹੌਲਾ ਪਾਣੀ, ਭਾਰਾ ਪਾਣੀ, ਕੋੜਾ ਪਾਣੀ ਅਤੇ ਖਣਿਜ ਤੱਤਾਂ ਨਾਲ ਭਰਭੂਰ ਪਾਣੀ। ਸੁਲਾਹ ਦਾ ਪਾਣੀ ਵੀ ਖਣਿਜਯੁਕਤ ਪਾਣੀ ਹੈ। ਪਰ ਸਰਕਾਰੀ ਮੀਡੀਏ ਦੀ ਨਲਾਇਕੀ ਅਤੇ ਸਥਾਨਕ ਦੁਕਾਨਦਾਰਾਂ ਦੇ ਵਪਾਰਕ ਹਿੱਤਾਂ ਨੇ ਇਸ ਪਾਣੀ ਨੂੰ ਸਰਬਰੋਗ ਨਿਵਾਰਕ ਪਾਣੀ ਵਜੋਂ ਰੱਖ ਕੇ ਪਰਚਾਰਿਆ। ਦਿਨਾਂ ਵਿੱਚ ਹੀ ਪਿੰਡ ਮਸ਼ਹੂਰ ਹੋ ਗਿਆ। ਅਨੇਕਾਂ ਚਾਹ ਦੀਆਂ ਦੁਕਾਨਾਂ ਖੁਲ੍ਹ ਗਈਆਂ। ਘਰ ਹੋਟਲਾਂ'ਚ ਵਟ ਗਏ ਅਤੇ ਰਾਜ ਸਤਕਾਰ ਨੇ ਅੰਨੇ ਸ਼ਰਧਾਲੂਆਂ ਲਈ ਟੈਂਟ ਕਲੋਨੀਆਂ ਵਸਾ ਦਿੱਤੀਆਂ। ਪਲਾਸਟਿਕ ਦੀਆਂ ਕੈਨੀਆਂ ਦੁਰਲਭ ਸ਼ੈਅ ਬਣ ਕੇ ਮਰਜੀ ਦੇ ਭਾਅ ਵਿਕੀਆਂ। ਲੱਖਾਂ ਅੰਧਵਿਸ਼ਵਾਸ਼ੀ ਤੇ ਦੁਖੀ ਲੋਕਾਂ ਨੇ ਛਿੱਲ ਲਹਾਈ। ਪਾਣੀ ਦੇ ਚਮਤਕਾਰ ਦਾ ਚਰਚਾ ਕੌਮਾਂਤਰੀ-ਪੱਧਰ ਤੇ ਹੋਇਆ। ਕੁਝ ਪਾਣੀ ਅਮਰੀਕਾ 'ਚ ਬਰਾਮਦ ਹੋਇਆ ਵੀ ਦੱਸਿਆ ਜਾਂਦਾ ਹੈ। ਹੱਥ ਨਲਕੇ ਨੂੰ ਮਸ਼ੀਨੀ ਨਲਕੇ 'ਚ ਤਬਦੀਲ ਕਰਨਾ ਪਿਆ ਤੇ ਵਿਸ਼ਵ ਬੈਂਕ ਦੀ ਮੱਦਦ ਨਾਲ ਇਸਦੇ ਮੰਡੀਕਰਣ ਨੂੰ ਸੌਖਾ ਬਨਾਉਣ ਦੀ ਵਿਉਂਤ ਵੀ ਏਜੰਡੇ ਤੇ ਆਈ।

ਪਰ ਇਹ ਪਾਣੀ ਕੀ ਸ਼ੈਅ ਸੀ ? ਕੇਂਦਰੀ ਖੋਜ ਲੈਬਾਟਰੀ ਵਾਰਾਨਸੀ ਮੁਤਾਬਕ ਇਹ ਖਣਿਜ ਪਦਾਰਥਾਂ ਨਾਲ ਭਰਭੂਰ ਪਾਣੀ ਹੈ। ਇਕ ਲਿਟਰ ਪਾਣੀ 'ਚ 24 ਮਿਲੀ ਗ੍ਰਾਮ ਕਾਰਬੋਨੇਟ, 9 ਮਿਲੀ ਗ੍ਰਾਮ ਕਲੋਰਾਈਡ, 8 ਮਿ. ਗ੍ਰਾਮ ਕੈਲਸ਼ੀਅਮ, 3 ਮਿਲੀ ਗ੍ਰਾਮ ਸਲਫੇਟ, 0.9 ਮਿਲੀ ਗ੍ਰਾਮ ਮੈਗਨੀਜੀਅਮ, 0.7 ਮਿਲੀਗ੍ਰਾਮ ਕਾਪਰ ਤੇ ਕੁਝ ਹੋਰ ਤੱਤ [27 ਜੂਨ 93 ਇੰਡੀਅਨ ਐਕਸਪ੍ਰੈਸ ਦੇ ਹਵਾਲੇ ਨਾਲ] ਵਿਸ਼ੇਸ਼ਗਾਂ ਅਨੁਸਾਰ ਸਹੀ ਅਨੁਪਾਤ ਵਿੱਚ ਹੋਣ ਨਾਲ ਇਹ ਆਕਰਸ਼ਕ ਖਣਿਜ ਯੁਕਤ ਪਾਣੀ ਹੋ ਨਿਬੜਨਾ ਸੀ। ਅਜੇਹੇ ਖਣਿਜ ਯੁਕਤ ਪਾਣੀਆਂ ਦੀਆਂ ਬੌਲ੍ਹੀਆਂ ਅਤੇ ਚਸਮੇ ਪਹਾੜੀ ਇਲਾਕਿਆਂ'ਚ ਕਈ ਥਾਂ ਹਨ, ਜਿੰਨਾਂ ਦਾ ਪਾਣੀ ਖਣਿਜ ਦੀ ਕਿਸਮ ਅਤੇ ਅਨੁਪਾਤ ਮੁਤਾਬਿਕ ਕਿਸੇ ਵਿਸ਼ੇਸ਼ ਰੋਗਲਈ ਲਾਭਦਾਇਕ ਹੋ ਸਕਦਾ ਹੈ। ਇੰਨਾਂ ਪਾਣੀਆਂ ਦੀ ਉਪਯੋਗਤਾ ਚਮਤਕਾਰ ਜਾਂ ਜਾਦੂਪੁਣੇ ਦੇ ਨਹੀਂ ਸਗੋਂ ਵਿੱਚ ਰਲੇ ਖਨਿਜ ਪਦਾਰਥਾਂ ਕਰਕੇ ਹੈ।

ਹਰ ਬੀਮਾਰੀ ਦਾ ਇਲਾਜ ਇਸ ਪਾਣੀ-ਚੋਂ ਲੱਭਣ ਵਾਲਿਆਂ ਦਾ ਭਰਮ ਟੁੱਟ ਚੁੱਕਿਆ ਹੈ/ਸੁਲਾਹ ਚ ਹੁਣ ਸੁੰਨਸਾਨ ਹੈ। ਅਣਵਿਕੀਆਂ ਕੈਨੀਆਂ ਖਰੀਦੇ ਜਾਣ ਲਈ ਉਡੀਕ ਰਹੀਆਂ ਹਨ। ਚਾਹੀਦਾ ਇਹ ਸੀ ਕਿ ਇਕ ਹਫਤੇ ਚ ਸਰਕਾਰੀ ਡਾਕਟਰਾਂ, ਸਾਇੰਸਦਾਨਾਂ ਦੀ ਟੀਮ ਪਾਣੀ ਦੀ ਪਰਖ ਫੌਰੀ ਤੌਰ ਤੇ ਕਰਦੀ ਤੇ ਦਸਦੀ ਕਿ ਇਹ ਪਾਣੀ ਕਿਵੇਂ ਕਿਉਂ ਅਤੇ ਕਿੰਨਾ ਫਾਇਦੇਮੰਦ ਹੈ। ਟੀ. ਵੀ. ਰਾਹੀਂ ਇਸ ਬਾਰੇ ਪਰਚਾਰਿਆ ਜਾਂਦਾ। ਪਰ ਅਜੇਹਾ ਹੋ ਨਹੀਂ ਸਕਿਆ। ਕਿਉਂ ? ਸਰਕਾਰ ਅਤੇ ਸਰਕਾਰੀ ਸਿਆਸੀ-ਪਾਰਟੀਆਂ ਨਹੀਂ ਚਾਹੁੰਦੀਆਂ ਕਿ ਸਾਰੇ ਲੋਕ ਸਾਰੀ ਸਿਆਣਪ ਦੇ ਹੱਕਦਾਰ ਹੋ ਜਾਣ। ਖੈਰ ! ਅਜੇਹੇ ਪਾਣਾਆਂ ਦੇ ਚਮਤਕਾਰ ਭਵਿੱਖ ਵਿੱਚ ਵਾਪਰਦੇ ਰਹਿਣਗੇ ਤੇ ਲੋਕ ਪੁਰਾਣੇ ਅਨੁਭਵ ਤੋਂ ਸਿਖਦਿਆਂ ਅੰਧਵਿਸ਼ਵਾਸ਼ੀ ਭੇਡ ਸਭਿਆਚਾਰ ਤੋਂ ਉਪਰ ਉਠਕੇ ਮਾਨਵੀ ਚਿੰਤਨਸ਼ੀਲ ਸਭਿਆਚਾਰ ਦਾ ਪਾਲਣ ਕਰਨਗੇ।

### ਧਰਮ ਦਾ ਖਾਨਾ

ਅੱਜਕੱਲ ਧਰਮ ਦੇ ਸਮਾਜਕ ਤੇ ਰਾਜਨੀਤਕ ਸਰਗਰਮੀਆਂ'ਚ ਦਖਲ ਦੇ ਅਨੁਪਾਤ ਬਾਰੇ ਚਰਚਾ ਜੋਰਾਂ ਤੇ ਹੈ। ਰੰਗ, ਨਸਲ, ਜਾਤ ਜਾਂ ਧਰਮ ਦੇ ਆਧਾਰ ਤੇ ਵਿਤਕਰਾ ਜਾਂ ਰਿਆਇਤ ਸੰਵਿਧਾਨਕ ਤੌਰ ਤੇ ਵਰਜਿਤ ਐਲਾਨਿਆ ਗਿਆ ਹੈ। ਪਰ ਅਸਲ'ਚ ਇਉਂ ਨਹੀਂ। ਵੋਟ ਬਣਨੀ ਹੋਵੇ ਜਾਂ ਜਨਗਣਨਾ, ਮੌਤ ਜਾਂ ਜਨਮ ਦਾ ਸਰਟੀਫਿਕੇਟ, ਮੈਡੀਕੋ ਲਗੀਲ ਕਟਣਾ ਹੋਵੇ ਜਾਂ ਪੋਸਟਮਾਰਟਮ, ਸਕੂਲ ਚ ਦਾਖਲਾ ਹੋਵੇ ਜਾਂ ਪੁਲਿਸ ਕੋਲ ਦਿੱਤਾ ਬਿਆਨ, ਕਾਗਜਾਂ ਚ ਇਕ ਖਾਨਾ ਧਰਮ ਜਾਂ ਜਾਤ ਦਾ ਜਰੂਰ ਹੁੰਦਾ ਹੈ। ਇਉਂ ਦਫਤਰਾਂ ਚ ਜਾਂ ਪਰੇ ਚ ਆਦਮੀ ਨੂੰ ਇਕਬਾਲੀਆ ਜ਼ਲਾਲਤ ਚੋਂ ਲੰਘਾਇਆ ਜਾਂਦਾ ਹੈ। ਪਰ ਖੁਸ਼ੀ ਦਾ ਇਕ ਹਲਕਾ ਬੁੱਲਾ ਕਲਕੱਤਾ ਯੂਨੀਵਰਸਿਟੀ ਵਲੋਂ ਆਇਆ ਹੈ ਪਹਿਲ ਕਦਮੀ ਕਰਦਿਆਂ ਉਨ੍ਹਾਂ ਨੇ ਸੰਬੰਧਿਤ ਸਾਰੇ ਕਾਲਜਾਂ ਨੂੰ ਹਦਾਇਤ ਕੀਤੀ ਹੈ ਕਿ ਦਾਖਲਾ ਫਾਰਮਾਂ ਚੋਂ ਧਰਮ ਦਾ ਖਾਨਾ ਕਢ ਦਿੱਤਾ ਜਾਵੇ। ਉਮੀਦ ਹੈ ਜਮਹੂਰੀ ਅਤੇ ਤਰਕਸ਼ੀਲ ਹਲਕੇ ਬਾਕੀ ਵਿਦਿਅਕ ਅਤੇ ਸਰਕਾਰੀ ਅਦਾਰਿਆਂ ਨੂੰ ਧਰਮ ਨਿਰਪੇਖ ਦਿਸ਼ਾ ਵਲ ਤੋਰਨ ਲਈ ਹੁੱਜਾਂ ਮਾਰਨਗੇ। ਇਵੇਂ ਹੀ ਜਾਤ ਵਾਲਾ ਖਾਨਾ ਵੀ ਅਲੋਪ ਹੋਣਾ ਚਾਹੀਦਾ ਹੈ। ਕਿਉਂਕਿ ਰੀਜ਼ਰਵੇਸ਼ਨ ਦੇ ਦਾਅਵੇਦਾਰਾਂ ਨੂੰ ਜਾਤ ਜਾਂ ਕਬੀਲੇ ਦਾ ਵਖਰਾ ਸਰਟੀਫਿਕੇਟ ਲੈਣਾ ਪੈਂਦਾ ਹੀ ਹੈ



# ਧਰਮ ਤੇ ਰਾਜਨੀਤੀ

—ਦਲਬੀਰ ਸਿੰਘ—

ਹੁਕਮਰਾਨ ਤਾਂ ਹੁਕਮਰਾਨ ਹਨ, ਭਾਵੇਂ ਰਾਜੇ ਹੋਣ ਤੇ ਭਾਵੇਂ ਅੱਜ ਕੱਲ ਦੇ ਸਿਆਸਤਦਾਨ। ਰਾਜੇ ਵੀ ਆਪਣੀ ਹਕੂਮਤ ਬਰਕਰਾਰ ਰੱਖਣ ਲਈ ਚਾਲਾਂ ਚਲਦੇ ਹਨ, ਇੱਥੋਂ ਤੱਕ ਭਰਾਵਾਂ ਨੂੰ ਮਾਰ ਦਿੰਦੇ ਹਨ ਤੇ ਪਿਓਆਂ ਤਕ ਨੂੰ ਕੈਦ ਕਰ ਲੈਂਦੇ ਸਨ। ਸਿਆਸਤਦਾਨ ਗੱਦੀ ਉੱਤੇ ਕਬਜੇ ਲਈ ਰਾਤੋ ਰਾਤ ਉਸ ਆਦਮੀ ਨੂੰ ਠਿੱਬੀ ਮਾਰ ਦਿੰਦੇ ਹਨ, ਸ਼ਾਮ ਤੱਕ ਜਿਸਦੇ ਦਰਬਾਰ'ਚ ਮਿਲਦੇ ਕਰਦੇ ਰਹਿੰਦੇ ਹਨ। ਜਨਤਾ ਦਾ ਕੰਮ ਹੈ ਰਾਜਿਆਂ ਜਾਂ ਹੁਕਮਰਾਨਾਂ ਦੇ ਕੁਕਰਮਾਂ ਵਲੋਂ ਅੱਖਾਂ ਮੀਟੀ ਰੱਖਣਾ। ਅੱਵਲ ਤਾਂ ਲੋਕਾਂ ਪਾਸ ਰੋਟੀ ਰੋਜੀ ਕਮਾਉਣ ਦੇ ਹੀਲੇ ਕਰਨ ਮਗਰੋਂ ਏਨੀ ਹਿੰਮਤ ਤੇ ਸਮਾਂ ਨਹੀਂ ਹੁੰਦਾ ਕਿ ਉਹ ਸਿਆਸਤਦਾਨਾਂ ਬਾਰੇ ਜਾਂ ਉਨ੍ਹਾਂ ਦੇ ਕਾਰਨਾਮਿਆਂ ਬਾਰੇ ਸੋਚ ਸਕਣ। ਪਰ ਜੇ ਸਮਾਂ ਵੀ ਹੋਵੇ ਤਾਂ ਉਸ ਨੂੰ ਸਕਾਰਥ ਕਰਨਾ ਧਰਮ [ਠੇਕੇਦਾਰਾਂ] ਦਾ ਕੰਮ ਬਣ ਜਾਂਦਾ ਹੈ।

ਧਨਵਾਨ ਤੇ ਸਿਆਸਤਦਾਨ [ਹੁਕਮਰਾਨ] ਦਾ ਬਹੁਤ ਗਹਿਰਾ ਸਬੰਧ ਹੈ। ਧਨਵਾਨ ਇਸ ਲਈ ਮੰਦਰ ਬਣਾਉਂਦਾ ਹੈ ਤਾਂ ਕਿ ਲੋਕ ਉਸ ਮੰਦਰ ਵਿੱਚ ਜਾਕੇ ਸੰਸਾਰ ਦੇ ਧੰਨਵਾਨਾਂ ਵਲੋਂ ਉਨ੍ਹਾਂ ਨਾਲ ਕੀਤੇ ਜਾਂਦੇ ਧੱਕੇ ਭੁਲ ਜਾਣ। ਇੱਥੇ ਉਨ੍ਹਾਂ ਨੂੰ ਇਹ ਸਿੱਖਿਆ ਦਿੱਤੀ ਜਾਂਦੀ ਹੈ ਕਿ ਧਨਵਾਨ ਇਸ ਲਈ ਧਨਵਾਨ ਹਨ ਕਿਉਂਕਿ ਉਨ੍ਹਾਂ ਦੇ ਪਿਛਲੇ ਜਨਮ ਦੇ ਪੁੰਨ ਕੀਤੇ ਸਨ। ਹੁਕਮਰਾਨ ਇਸ ਲਈ ਹੁਕਮਰਾਨ ਹਨ ਕਿਉਂਕਿ ਪਿਛਲੇ ਜਨਮ 'ਚ ਉਹ ਬਹੁਤ ਪਹੁੰਚੇ ਹੋਏ ਰਿਸ਼ੀ ਸਨ ਜਿੰਨਾਂ ਨੇ ਕਈ ਸਦੀਆਂ ਤੱਕ ਤਪ ਕੀਤਾ ਸੀ। ਗਰੀਬ ਇਸ ਲਈ ਗਰੀਬ ਹਨ ਕਿਉਂਕਿ ਉਹ ਪਿਛਲੇ ਜਨਮ 'ਚ ਕੁਕਰਮੀ ਸਨ' ਪਰ ਜੇ ਉਨ੍ਹਾਂ ਅਗਲਾ ਜਨਮ ਸੁਰਗਾਂ ਵਿੱਚ ਬਿਤਾਉਣਾ ਹੈ ਤਾਂ ਉਨ੍ਹਾਂ ਲਈ ਜਰੂਰੀ ਹੈ ਕਿ ਉਹ ਇਸ ਸੰਸਾਰ ਵਿੱਚ ਹੁੰਦੇ ਪਾਪਾਂ ਤੇ ਜੁਲਮਾਂ ਤੋਂ ਅੱਖਾਂ ਮੀਚ ਲੈਣ। ਆਪਣਾ ਅੱਗਾ ਸਵਾਰਨ ਵਲ ਧਿਆਨ ਦੇਣ ਅਤੇ ਇਸ ਵੱਲ ਧਿਆਨ ਨਾ ਦੇਣ ਕਿ ਕੋਈ ਕਿਸ ਤਰਾਂ ਦੇ ਜੁਲਮ ਕਰਦਾ ਹੈ। ਜ਼ਾਲਮ ਨੂੰ ਪਰਮਾਤਮਾ ਆਪੇ ਸਜਾ ਦੇਵੇਗਾ।

ਲੋਕਾਂ ਨੂੰ ਇਹ ਸਿੱਖਿਆ ਦੇਣ ਵਾਲੇ ਅਤੇ ਜਿੰਦਗੀ ਦੀਆਂ ਐਸ਼ੋ ਇਸ਼ਰਤ ਵਾਲੀਆਂ ਸਹੂਲਤਾਂ ਤੋਂ ਵਰਜਣ ਵਾਲੇ ਧਰਮ ਪ੍ਰਚਾਰਕਾਂ ਨੂੰ ਸਮਾਜ ਦੇ ਧਨਵਾਨ ਪਾਲਦੇ ਹਨ। ਇਸੇ ਲਈ ਆਮ ਲੋਕਾਂ ਨੂੰ ਡਰਾਉਣ ਲਈ ਬਹੁਤ ਖਤਰਨਾਕ ਕਿਸਮ ਦੇ ਕੈਲੰਡਰ ਛਪਵਾਏ ਜਾਂਦੇ ਹਨ।

ਧਰਮ ਮੱਧਕਾਲੀ ਮਹਾ ਰਾਜਿਆਂ ਦੇ ਸਮੇਂ ਦਾ ਉਹ ਹਾਥੀ ਹੈ ਜਿਸਦੇ ਪੈਰਾਂ ਹੇਠ ਬਾਗੀ ਸਿਰ ਕੁਚਲੇ ਜਾਂਦੇ ਸਨ ਅਤੇ ਕੁਚਲੇ ਜਾਂਦੇ ਹਨ। ਧਰਮ ਸੂਲੀ ਹੈ ਤੇ ਧੌਣਾਂ ਲਾਹੁਣ ਵਾਲਾ ਟੋਕਾ। ਫਿਰ ਵੀ ਕਦੇ ਕਦੇ ਅਜੇਹੇ ਸਿਰ ਉਠ ਪੈਂਦੇ ਹਨ ਜਿਹੜੇ ਰਾਜੇ ਅਤੇ ਧਰਮਸ਼ਾਸ਼ਤਰੀਆਂ ਦੀ ਆਪਸੀ ਮਿਲੀ-ਭੁਗਤ ਵਿਰੁੱਧ ਸੋਚਦੇ ਹਨ ਤੇ ਬੋਲਦੇ ਹਨ। ਅਜੇਹੇ ਸਿਰਾਂ ਦੀ ਧਿਰ ਹੀ ਆਖਰਕਾਰ ਇਹ ਲੋਕ ਸੁਧਾਰਨ ਦੀ ਸੋਚਦੀ ਹੈ ਤੇ ਪ੍ਰਲੋਕ ਦੇ ਭੰਬਲ ਭੂਸਿਆਂ ਤੋਂ ਲੋਕਾਂ ਦਾ ਛੁਟਕਾਰਾ ਕਰਵਾਉਂਦੀ ਹੈ। ਪਰ ਇਹ ਧਿਰ ਕਦੋਂ ਜਵਾਨ ਹੋਵੇਗੀ।

ਜਦੋਂ ਤਕ ਇਹ ਧਿਰ ਜਵਾਨ ਨਹੀਂ ਹੁੰਦੀ-ਉਦੋਂ ਤਕ ਧਰਮ ਤੇ ਰਾਜਨੀਤੀ ਮਿਲਕੇ ਜਨਤਾ ਦੀ ਖਿੱਦੋ ਨੂੰ ਖੂੰਡੀਆਂ ਮਾਰਦੇ ਰਹਿਣਗੇ।

---

ਹਿੰਦੀ ਮਿੰਨੀ ਕਹਾਣੀ — ਅਨੁ : ਬਲਤੇਜ ਕੋਮਲ

# ਤਰਕ ਸ਼ਕਤੀ

ਉਹ ਜਿਉਂ ਹੀ ਬੱਸ ਚੋਂ ਉਤਰਿਆਂ ਉਹਦੇ ਸਾਹਮਣੇ ਇਕ ਔਰਤ, ਜੀਹਦੇ ਹੱਥ ਵਿਚ ਇੱਕ ਦੇਵੀ ਦਾ ਸ਼ੀਸ਼ੇ ਜੋੜਿਆ ਫੋਟੋ ਸੀ, ਆਈ ਤੇ ਭੀਖ ਮੰਗਣ ਲਈ ਗਿੜਗਿੜਾਈ। ਉਹਨੇ ਵੇਖਿਆ, ਉਹ ਪੀਲੇ ਬਸਤਰ ਧਾਰਨ ਕਰੀ, ਰਾਮ ਨਾਮ ਦਾ ਦੁਪਟਾ ਲਈ, ਮੱਥੇ 'ਤੇ ਚੰਦਨ ਦਾ ਟਿਕਾ ਲਾਈ, ਚਾਲੀ: ਬਿਆਲੀ ਸਾਲਾਂ ਦੀ ਔਰਤ ਸੀ। ਫੋਟੋ ਵੱਲ ਇਸ਼ਾਰਾ ਕਰਦਿਆਂ ਉਹਨੇ ਪੁਛਿਆ, 'ਇਹ ਕੌਣ ਹੈ'?

"ਦੇਵੀ ਮਾਂ"

"ਅੱਛਿਆ ! ਫੇਰ ਤਾਂ ਇਹਦੇ ਅੰਦਰ ਅਪਾਰ ਸ਼ਕਤੀ ਹੋਵੇਗੀ'

"ਹਾਂ ਕਿਉਂ ਨਹੀਂ, ਜੇ ਤੂੰ ਅੱਜ ਸ਼ਰਧਾ ਨਾਲ ਦੇਵੀ ਮਾਂ ਦੇ ਨਾਂ'ਤੇ ਦਾਨ ਕਰੇਂਗਾ ਤਾਂ ਦੇਵੀ ਮਾਂ ਤੈਨੂੰ ਮਾਲਾ-ਮਾਲ ਕਰ ਦੇਵੇਗੀ।'

'ਇਕ ਗੱਲ ਦੱਸ, ਇਹ ਦੇਵੀ ਮਾਂ ਤੇਰੇ ਨਾਲ ਕਿੰਨੇ ਦਿਨਾਂ ਤੋਂ ਹੈ।'

'ਕਈ ਸਾਲਾਂ ਤੋਂ।'

'ਸੁਣ ! ਬੁਰਾ ਨਾ ਮੰਨਾਵੀਂ ਜਿਹੜੀ ਦੇਵੀ ਮਾਂ ਸਾਲਾਂ ਤੋਂ ਤੇਰੇ ਨਾਲ ਰਹਿਣ ਦੇ ਬਾਵਜੂਦ ਤੇਰੇ ਕੋਲੋਂ ਭੀਖ ਮੰਗਵਾ ਰਹੀ ਹੈ, ਉਹ ਭਲਾ ਮੈਨੂੰ ਇਕ ਦਿਨ 'ਚ ਮਾਲਾ ਮਾਲ ਕਿਵੇਂ ਕਰ ਸਕਦੀ ਹੈ। ਇਹ ਸੁਣ ਕੇ ਉਹ ਔਰਤ ਦੇਵੀ ਮਾਂ ਸਣੇ ਓਝਲ ਹੋ ਗਈ।

ਵਿਗਿਆਨ ਲੋਕ :

# ਤੁਸੀਂ ਕਿੰਨੀ ਦੂਰ ਦੇਖ ਸਕਦੇ ਹੋ ?

—ਰਣਧੀਰ ਗਿੱਲਪੱਤੀ—

ਸਪਾਟ ਪੱਧਰੇ ਮੈਦਾਨ ਵਿੱਚ ਬਣੀ ਰੇਲਵੇ ਲਾਈਨ ਜਾਂ ਸੜਕ ਤੇ ਖੜੋ ਕੇ ਤੇਜ਼ ਤੋਂ ਤੇਜ਼ ਅੱਖਾਂ ਦੀ ਰੋਸ਼ਨੀ ਵਾਲਾ ਵਿਅਕਤੀ ਵੀ 5-6 ਕਿਲੋਮੀਟਰ ਦੀ ਦੂਰੀ ਤੋਂ ਵੱਧ ਨਹੀਂ ਦੇਖ ਸਕਦਾ। ਦੁਮੇਲ ਤੋਂ ਅੱਗੇ ਕੁੱਝ ਵੀ ਨਹੀਂ। ਇਤਨੀ ਕੁ ਦੂਰ ਹੀ ਸਾਫ ਮੌਸਮ ਵਿੱਚ ਸਮੁੰਦਰ ਦੇ ਕਿਨਾਰੇ ਖੜ ਕੇ ਦੇਖਿਆ ਜਾ ਸਕਦਾ ਹੈ। ਪਰ ਜੇ ਤੁਸੀਂ ਆਪਣੀ ਅੱਖ ਨੂੰ ਸ਼ਾਂਤ ਖੜੇ ਸਮੁੰਦਰ ਦੇ ਪਾਣੀ ਦੇ ਪੱਧਰ ਦੇ ਬਰਾਬਰ ਲਿਆਕੇ ਦੇਖੋ ਤਾਂ ਦੋ ਕਿਲੋਮੀਟਰ ਤੋਂ ਵੀ ਘੱਟ ਦੂਰੀ ਤੱਕ ਦੇਖਿਆ ਜਾ ਸਕਦਾ ਹੈ ਕਿਉਂਕਿ ਧਰਤੀ ਦੇ ਧਰਾਤਲ ਤੇ ਬਣਿਆ ਸਮੁੰਦਰ ਅਸਲ ਵਿੱਚ ਕਿਧਰੇ ਵੀ ਪੱਧਰਾ ਨਹੀਂ ਹੈ ਸਗੋਂ ਧਰਤੀ ਦੀ ਗੋਲਾਈ ਦੇ ਨਾਲ ਨਾਲ ਸਮੁੰਦਰੀ ਤਲ ਵੀ ਗੋਲਾਈ ਵਿੱਚ ਹੀ ਹੈ। ਹਾਂ, ਧਰਤੀ ਦੇ ਧਰਾਤਲ ਤੋਂ ਉੱਚੀਆਂ ਬਣੀਆਂ ਹੋਈਆਂ ਚੀਜਾਂ, ਕਾਰਖਾਨਿਆਂ ਦੀਆਂ ਚਿਮਨੀਆਂ, ਟਾਵਰ ਆਦਿ ਇਸ ਤੋਂ ਵੀ ਵੱਧ ਦੂਰੀ ਤੋਂ ਦੇਖੇ ਜਾ ਸਕਦੇ ਹਨ।

ਹੁਣ ਜ਼ਰਾ ਆਪਣੀ ਅੱਖ ਦੀ ਪੁਤਲੀ ਅਕਾਸ਼ ਵੱਲ ਘੁਮਾਓ। ਸਾਡੀ ਧਰਤੀ ਦੇ ਸਭ ਤੋਂ ਨੇੜੇ ਦਾ ਤਾਰਾ ਸੂਰਜ ਦਿੱਸ ਰਿਹਾ ਹੈ। ਸੂਰਜ ਨੂੰ ਦੇਖਦੇ ਹੋਏ ਸ ਡੀ ਨਿਗਾਹ ਲਗਭਗ 15 ਕਰੋੜ ਕਿਲੋਮੀਟਰ ਦੂਰ ਤੱਕ ਦੇਖ ਗਈ ਹੈ। ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਨੰਗੀ ਅੱਖ ਨਾਲ ਅਸੀਂ ਹੋਰ ਕਿੰਨੀ ਦੂਰ ਤੱਕ ਆਕਾਸ਼ ਵਿੱਚ ਦੇਖ ਸਕਦੇ ਹਾਂ ? ਸਾਡੀ ਅਕਾਸ਼ ਗੰਗਾ (ਜਿਸਦਾ ਸਾਡਾ ਸੂਰਜ ਪਰਿਵਾਰ ਇੱਕ ਕਿਣਕਾ ਮਾਤਰ ਹੈ] ਦੇ ਗੁਆਂਢ ਦੀ ਅਕਾਸ਼ ਗੰਗਾ "ਐਂਡਰੋਮੇਡਾ" ਦਾ ਸਾਰਾ ਰਾਹ ਅਸੀਂ ਨੰਗੀ ਅੱਖ ਨਾਲ ਦੇਖ ਸਕਦੇ ਹਾਂ ਭਾਵ 14,400, 000,000 000 000,000 ਕਿਲੋਮੀਟਰ ਤੱਕ। ਗਿਣਤੀ ਦੀ ਸਾਡੀ ਦੇਸੀ ਵਿਧੀ ਵਿੱਚ ਤਾਂ ਕਰੋੜਾਂ ਅਰਬਾਂ ਖਰਬਾ ਦੀਆਂ ਪੌੜੀਆਂ ਚੜਦਿਆਂ ਸੰਖ ਤੇ ਆਕੇ ਪੌੜੀ ਹੀ ਖਤਮ ਹੋ ਜਾਂਦੀ ਹੈ ਪਰ ਦੂਰੀ ਖਤਮ ਨਹੀਂ ਹੁੰਦੀ। ਆਉ ਦੂਰੀ ਮਾਪਣ ਦੀ ਖਗੋਲ ਵਿਗਿਆਨੀਆਂ ਦੀ ਵਿਧੀ ਨੂੰ ਦੇਖੀਏ।

ਪ੍ਰਕਾਸ਼ ਲਗਭਗ 3,00,000 ਕਿਲੋਮੀਟਰ ਪ੍ਰਤੀ ਸਕਿੰਟ ਦੀ ਰਫਤਾਰ ਨਾਲ ਚਲਦਾ ਹੈ। ਸਾਡੀ ਧਰਤੀ ਦੀ ਤੇਜ ਤੋਂ ਤੇਜ ਕਾਰ ਇਕ ਨਿਸ਼ਚਿਤ ਸਮੇਂ ਵਿੱਚ ਉਤਨੇ ਮਿਲੀਮੀਟਰ(ਕਿਲੋਮੀਟਰ ਦਾ 10ਲੱਖਵਾਂ ਭਾਗ)ਵੀ ਨਹੀਂ ਦੌੜ ਸਕਦੀ ਜਿਤਨੇ ਕਿਲੋਮੀਟਰ ਪ੍ਰਕਾਸ਼ ਸਫਰ ਕਰ ਜਾਂਦਾ ਹੈ। ਸੂਰਜ ਤੋਂ ਚੱਲੀ ਪ੍ਰਕਾਸ਼ ਦੀ ਕਿਰਨ 8 ਮਿੰਟ 20 ਸਕਿੰਟ ਵਿੱਚ ਸਾਡੀ ਧਰਤੀ ਤੇ ਪਹੁੰਚਦੀ ਹੈ। ਜਿੰਨੀ ਦੇਰ ਵਿੱਚ ਤੁਸੀ ਮੇਜ਼ ਤੋਂ ਚੁੱਕ ਕੇ ਇੱਕ ਚਾਹ ਦੇ ਕੱਪ ਨੂੰ ਚੁਸਕੀਆਂ ਨਾਲ ਸਮਾਪਤ ਕਰਦੇ ਹੋ ਉਤਨੇ ਸਮੇਂ ਵਿਚ ਸੂਰਜ ਦੀ ਕਿਰਨ 15 ਕਰੋੜ ਕਿਲੋਮੀਟਰ ਦਾ ਰਸਤਾ ਤੈਅ ਕਰਕੇ ਤੁਹਾਡ ਸੁਆਗਤ ਲਈ ਪਹੁੰਚ ਚੁੱਕੀ ਹੁੰਦੀ ਹੈ। ਚੀਜਾਂ ਧਰਤੀ ਵੱਲ 16 ਫ਼ੁੱਟ ਪ੍ਰਤੀ ਸਕਿੰਟ ਦੇ ਹਿਸਾਬ ਨਾਲ ਡਿਗਦੀਆਂ ਹਨ। ਇਸ ਰਫਤਾਰ ਨਾਲ ਵੀ ਸੂਰਜ ਤੋਂ ਇਕ ਪੱਥਰ ਧਰਤੀ ਤੱਕ ਪਹੁੰਚਣ ਧਈ 972 ਵਰ੍ਹਿਆਂ ਤੋਂ ਵੀ ਵੱਧ ਸਮਾਂ ਲਵੇਗਾ। ਇੱਕ ਹਜਾਰ ਕਿਲੋਮੀਟਰ ਪ੍ਰਤੀ ਘੰਟਾ ਉਡਨ ਵਾਲਾ ਕੋਈ ਹਵਾਈ ਜਹਾਜ਼ ਲਗਾਤਾਰ ਉਡਦਾ ਹੋਇਆ ਸੂਰਜ ਤੱਕ ਪਹੁੰਚਣ ਲਈ 17 ਸਾਲ ਤੋਂ ਵੱਧ ਸਮਾਂ ਲਵੇਗਾ। ਭਾਵ ਕੁਝ ਮਹੀਨਿਆਂ ਦਾ ਜਹਾਜ'ਚ ਬੈਠਣ ਵਾਲਾ ਬੱਚਾ ਸੂਰਜ ਤੱਕ ਪਹੁੰਚਦਾ ਹੋਇਆ ਭਰ ਜਵਾਨ ਗੱਭਰੂ ਬਣ ਜਾਵੇ ਗਾ। ਜੀ ਹਾਂ। ਇਤਨੀ ਦੂਰੀ ਦਾ ਸਫਰ ਪ੍ਰਕਾਸ਼ ਸਿਰਫ 8 ਮਿੰਟ 20 ਸਕਿੰਟ ਵਿੱਚ ਪੂਰਾ ਕਰੇਗਾ। ਇਸ ਤਰਾਂ ਵਿਗਿਆਨੀਆਂ ਦੀ ਭਾਸ਼ਾ ਵਿਚ ਸੂਰਜ ਸਾਡੇ ਕੋਲੋਂ ਲਗਭਗ 8-3 ਪ੍ਰਕਾਸ਼ ਮਿੰਟ ਦੂਰ ਹੈ। ਇਸੇ ਰਫਤਾਰ ਨਾਲ ਪ੍ਰਕਾਸ ਇੱਕ ਸਾਲ ਵਿੱਚ ਲਗਭਗ 94 ਖਰਬ 66 ਅਰਬ ਕਿਲੋਮੀਟਰ ਸਫਰ ਤੈਅ ਕਰਦਾ ਹੈ। ਇਹ ਇਕ ਪ੍ਰਕਾਸ਼ ਵਰ੍ਹਾ ਦੂਰੀ ਹੈ। ਇਹਨਾਂ ਹੀ ਅਰਥਾਂ ਵਿੱਚ ਐਂਡਰੋਮੇਡਾ ਗਲੈਕਸੀ ਦਾ ਸਭ ਤੋਂ ਨੇੜੇ ਦਾ ਤਾਰਾ ਸਾਡੇ ਕੋਲੋਂ ਸਾਢੇ ਚਾਰ ਪ੍ਰਕਾਸ਼ ਸਾਲ ਦੂਰ ਹੈ ਤੇ ਸ਼ੁਰੂ ਵਿੱਚ ਜਿਕਰ ਕੀਤੇ ਐਂਡਰੋਸੇਡਾ ਗਲੈਕਸੀ ਦੇ ਸਾਰੇ ਰਸਤੇ ਦੀ ਦੂਰੀ 15 ਲੱਖ ਪ੍ਰਕਾਸ਼ ਵਰੇ ਹੈ। ਇਸਨੂੰ ਇਓਂ ਵੀ ਕਿਹਾ ਜਾ ਸਕਦਾ ਹੈ ਕਿ ਅਸੀਂ ਨੰਗੀ ਅੱਖ ਨਾਲ 15 ਲੱਖ ਪ੍ਰਕਾਸ਼ ਵਰ੍ਹੇ ਦੂਰ ਤੱਕ ਦੇਖ ਸਕਦੇ ਹਾਂ।

ਧਿਆਨ ਦੇਣ ਯੋਗ ਗੱਲ ਇਹ ਹੈ ਕਿ ਅਸੀਂ ਕਿਸੇ ਵਸਤੂ ਨੂੰ ਸਿਰਫ਼ ਉਦੋਂ ਹੀ ਦੇਖ ਸਕਦੇ ਹਾਂ ਜਦੋਂ ਉਸ ਵਸਤੂ ਤੋਂ ਚੱਲੀ ਪ੍ਰਕਾਸ਼ ਦੀ ਕਿਰਨ ਸਾਡੀ ਅੱਖ ਦੀ ਪੁਤਲੀ ਵਿੱਚ ਦਾਖਲ ਹੁੰਦੀ ਹੈ। ਜਦ ਅਸੀਂ ਸੂਰਜ ਨੂੰ ਦੇਖਦੇ ਹਾਂ



# ਸੰਪਾਦਕ ਦੀ ਡਾਕ

★ ਸਾਥੀ ਜੀ ਪਿਛਲੇ ਸਮੇਂ 'ਚ ਸਾਡੇ ਕੋਲ 'ਤਰਕਸ਼ੀਲ' ਆਉਂਦਾ ਰਿਹਾ ਹੈ ਭਾਵੇਂ ਲੰਗੇ ਡੰਗ ਹੀ, ਪਰ ਹੁਣ ਆਉਣਾ ਬਿਲਕੁਲ ਬੰਦ ਹੋ ਗਿਆ ਹੈ। ਬੇਨਤੀ ਹੈ ਕਿ ਪਰਚਾ ਜਾਰੀ ਹੀ ਰੱਖਿਆ ਜਾਵੇ।

ਅਸੀਂ 25 ਡਾਲਰ ਦੀ ਰਾਸ਼ੀ 'ਪਰਚਮ' ਵਾਲੇ ਸਾਥੀਆਂ ਪਾਸ ਭੇਜ ਦਿੱਤੀ ਹੈ, ਤਰਕਸ਼ੀਲ ਲਈ। ਆਪ ਇਹ ਰਕਮ ਉਹਨਾਂ ਪਾਸੋਂ ਵਸੂਲ ਕਰ ਲੈਣੀ ਅਤੇ ਪਹੁੰਚ ਵਾਰੇ ਸੂਚਿਤ ਕਰਨਾ। ਸਾਡਾ ਪਰਚਾ ਰਾਖਵਾਂ ਰੱਖੋ ਬੰਦ ਨਾ ਕਰਨਾ। ਅਸੀਂ ਅੱਗੇ ਪਿਛੇ ਚੰਦਾ ਭੇਜਦੇ ਰਹਾਂਗੇ।

—ਰਾਜ ਕੈਲਗਰੀ (ਕਨੇਡਾ)

★ ਸਾਡੇ ਬੱਚੇ ਇੰਗਲੈਂਡ ਵਿਚ ਜੰਮੇ ਪਲੇ ਹੋਣ ਕਾਰਨ ਪੰਜਾਬੀ ਪੜਨਾ ਨਹੀਂ ਜਾਣਦੇ, ਤੁਹਾਡਾ ਤਰਕਸ਼ੀਲ ਸਾਹਿਤ ਬਹੁਤ ਪੜਨਯੋਗ ਸਾਹਿਤ ਹੈ। ਜੇ ਕਿਤਾਬਾਂ ਅਤੇ ਰਸਾਲਾ ਅੰਗਰੇਜ਼ੀ ਵਿਚ ਉਪਲਭੱਧ ਹੋ ਜਾਵੇ ਤਾਂ ਅਸੀਂ ਆਪਣੇ ਬੱਚਿਆਂ ਤੱਕ ਇਹ ਜਾਣਕਾਰੀ ਹੋਰ ਵਧੇਰੇ ਲਿਜਾ ਸਕੀਏ। ਕਿਤਾਬ 'ਦੇਵ ਪੁਰਸ਼ ਹਾਰ ਗਏ' ਦੀਆਂ ਦੋ ਅੰਗਰੇਜੀ ਕਾਪੀਆਂ ਜਰੂਰ ਭੇਜਣੀਆਂ। ਤਰਕਸ਼ੀਲ ਲਈ 140 ਪੌਂਡ ਤਾਂ ਇਕੱਤਰ ਕਰ ਲਏ ਹਨ ਅਤੇ ਹੋਰ ਕਰ ਹਾਂ ਹਰ ਤੁਰੰਤ ਭੇਜਣ ਦੇ ਯਤਨ ਵਿਚ ਹਾਂ।

—ਖਰਲਵੀਰ, ਕਵੈਂਟਰੀ (ਇੰਗਲੈਂਡ)

★ ਇਸ ਵਾਰ ਦੇ ਪਰਚੇ ਵਿਚ ਕਾਲਮ ਖਬਰ ਹੈ ਕਿ........ ਅਤੇ ਸ਼ੰਕਾਨਵਿਰਤੀ ਗਾਇਬ ਸਨ। ਇਹ ਬਹੁਤ ਰੋਚਕ ਅਤੇ ਜਾਣਕਾਰੀ ਭਰਪੂਰ ਹੁੰਦੇ ਹਨ। ਇਸ ਕਰਕੇ ਇਹਨਾਂ ਨੂੰ ਦਿੰਦੇ ਰਿਹਾ ਕਰੋ। ਬਾਕੀ ਮੈਟਰ ਬਹੁਤ ਪਸੰਦ ਆਇਆ।

—ਗੁਰਸੇਵਕ, ਅਮਰਗੜ੍ਹ

★ 'ਤਰਕਸ਼ੀਲ' ਪਰਚਾ ਕਾਫੀ ਵਿਗਿਆਨਿਕ ਜਾਣਕਾਰੀ ਦਿੰਦਾ ਹੈ। ਇਸਦੀ ਦੋ ਮਹੀਨੇ ਉਡੀਕ ਕਰਨੀ ਬਹੁਤ ਔਖੀ ਲੱਗਦੀ ਹੈ। ਪਰਚੇ ਨੂੰ ਮਾਸਿਕ ਕੱਢਣ ਦਾ ਪ੍ਰਬੰਧ ਕਰਕੇ ਸਾਡੀ ਇਹ ਲੰਬੀ ਉਡੀਕ ਤੋੜੋ। ਬੱਚਿਆਂ ਲਈ ਅਤੇ ਘੱਟ ਪੜੇ ਲੋਕਾਂ ਦੇ ਪੱਧਰ ਦੀਆਂ ਰਚਨਾਵਾਂ ਵੀ ਦਿਆ ਕਰੋ। ਖੁਲੀ ਕਵਿਤਾ ਕਈ ਵਾਰ ਆਮ ਪਾਠਕ ਦੀ ਬੋਧਿਕਤਾ ਤੋਂ ਉਪਰ ਹੁੰਦੀ ਹੈ। ਸਮਝ ਆ ਸਕਣ ਵਾਲੀਆਂ ਕਵਿਤਾਵਾਂ ਦੇਣ ਦਾ ਯਤਨ ਕਰਨਾ।

—ਹਰਜਸ ਸੋਹੀ, (ਬਠਿੰਡਾ)

[ਸਫਾ 32 ਦੀ ਬਾਕੀ]

ਨੇ ਸ਼੍ਰੀ ਅਰਵਿੰਦ ਗੁਪਤਾ ਦੀ ਸਖਸ਼ੀਅਤ ਤੇ ਉਹਨਾਂ ਦੁਆਰਾ ਕੀਤੇ ਜਾ ਰਹੇ ਕਾਰਜਾਂ ਦਾ ਵਿਸਥਾਰ ਨਾਲ ਵਰਨਣ ਕੀਤਾ। ਉਨ੍ਹਾਂ ਨੇ ਦੱਸਿਆ ਸ਼੍ਰੀ ਗੁਪਤਾ ਦੁਆਰਾ ਕੀਤੇ ਜਾ ਰਹੇ ਲੋਕ-ਪੱਖੀ ਕਾਰਜਾਂ ਤੇ ਵਿਗਿਆਨ / ਟੈਕਨਾਲੋਜੀ ਦੇ ਪ੍ਰਸਾਰ ਲਈ ਜੁਟਾਏ ਜਾ ਰਹੇ ਯਤਨਾਂ ਸਬੰਧੀ ਪਹਿਲਾਂ ਕੁਝ ਰਾਜ ਸਰਕਾਰਾਂ ਤੇ ਸਮਾਜ ਸੇਵੀ ਜਥੇਬੰਦੀਆਂ ਵੱਲੋਂ ਉਨ੍ਹਾਂ ਨੂੰ ਸਨਮਾਨਿਤ ਕੀਤਾ ਜਾ ਚੁੱਕਾ ਹੈ। ਡਾ. ਨਿਰਮਲ ਸਿੰਘ ਨੇ ਰੁਚੀ ਰਾਮ ਸਾਹਨੀ ਟਰੱਸਟ ਦਾ ਜ਼ਿਕਰ ਕਰਦਿਆਂ ਮਰਹੂਮ ਰੁਚੀ ਰਾਮ ਸਾਹਨੀ ਦੀ ਮਹਾਨ ਸਖਸ਼ੀਅਤ ਤੇ ਉਹਨਾਂ ਦੁਆਰਾ ਦੇਸ ਦੀ ਆਜਾਦੀ, ਮੌਸਮ, ਵਿਗਿਆਨ ਤੇ ਮੁਲਾਜ਼ਮ ਲਹਿਰ ਲਈ ਕੀਤੇ ਕਾਰਜਾਂ ਦਾ ਵਰਨਣ ਕੀਤਾ। ਉਨ੍ਹਾਂ ਟਰੱਸ਼ਟ ਵੱਲੋਂ ਮਰਹੂਮ ਰੁਚੀ ਰਾਮ ਸਾਹਨੀ ਦੀ ਸੋਚ ਨਾਲ ਜੁੜੇ ਵਿਅਕਤੀਆਂ ਸੰਸਥਾਵਾਂ ਦੇ ਮੋਢੇ ਨਾਲ ਮੋਢਾ ਜੋੜਨ ਤੇ ਉਹਨਾਂ ਦੀ ਹਰ ਸੰਭਵ ਮਦਦ ਕਰਨ ਦਾ ਭਰੋਸਾ ਦਿੱਤਾ। ਪ੍ਰੋ. ਨਿਰੰਜਨ ਸਿੰਘਢੇਸੀ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਮਾਣ ਵਿੱਚ ਸਨਮਾਨ-ਪਤਰ ਪੜਦਿਆਂ ਸੁਸਾਇਟੀ ਦੇ ਜਨਮ, ਕੰਮ-ਕਾਜ ਤੇ ਉਸ ਦੁਆਰੇ ਜੁਟਾਏ ਯਤਨਾਂ ਦੀ ਭਰਪੂਰ ਸਰਾਹਨਾ ਕੀਤੀ। ਪ੍ਰੋ. ਢੇਸੀ ਨੇ ਆਖਿਆ ਕਿ ਰੁਚੀ ਰਾਮ ਸਾਹਨੀ ਮੈਮੋਰੀਅਲ ਟਰੱਸਟ ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਤੇ ਗਲਤ ਕਦਰਾਂ ਕੀਮਤਾਂ ਪ੍ਰਤੀ ਚੇਤੰਨ ਕਰ ਰਹੀ ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ.] ਦਾ ਸਨਮਾਨ ਕਰਨ ਵਿੱਚ ਫਖਰ ਮਹਿਸੂਸ ਕਰਦਾ ਹੈ। ਉਹਨਾਂ ਇਸ ਸਨਮਾਨ ਨੂੰ ਰੁਚੀ ਰਾਮ ਸਾਹਨੀ ਨੂੰ ਸੱਚੀ-ਸੁੱਚੀ ਸ਼ਰਧਾਂਜਲੀ ਦੱਸਿਆ। ਇਸ ਉਪਰੰਤ ਸ਼੍ਰੀ ਅਰਵਿੰਦ ਗੁਪਤਾ ਨੂੰ 5100 ਰੁਪਏ ਦਾ ਚੈੱਕ, ਇੱਕ ਸ਼ਾਲ ਤੇ ਟਰੱਸਟ ਦਾ ਯਾਦਗਾਰੀ ਮੋਮੈਂਟੋ ਭੇਟ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਪ੍ਰਧਾਨ ਮਾਸਟਰ ਰਜਿੰਦਰ ਸਿੰਘ ਨੂੰ ਸੁਸਾਇਟੀ ਦੇ ਸਨਮਾਨ ਵਜੋਂ 2100 ਰੁਪਏ ਦਾ ਚੈੱਕ ਸ਼ਾਲ ਤੇ ਯਾਦਗਾਰੀ ਮੋਮੈਂਟੋ ਦਿੱਤਾ ਗਿਆ। ਪੰਜਾਬ ਦੇ ਸਾਇੰਸ ਤੇ ਟੈਕਨਾਲੋਜੀ ਵਿਭਾਗ ਦੀ ਸੀਨੀਅਰ ਅਫਸਰ ਸ਼੍ਰੀਮਤੀ ਨੀਲਮ ਗੁਲਾਟੀ ਵੱਲੋਂ ਨਕੋਦਰ ਤੋਂ ਲਾਂਬੜਾ ਸਕੂਲ ਦੇ ਬੱਚਿਆਂ ਤੋਂ ਅਧਿਆਪਕਾਂ ਨੂੰ ਵਿਗਿਆਨ ਕੈਂਪਾਂ ਵਿੱਚ ਸ਼ਾਮਲ ਹੋਣ ਲਈ ਸਰਟੀਫਿਕੇਟ ਭੇਂਟ ਕੀਤੇ ਗਏ। ਸੰਚਾਲਨ ਦੀ ਸਮੁੱਚੀ ਜ਼ਿਮੇਵਾਰੀ ਸ਼੍ਰੀ ਮਨਮੋਹਨ ਸ਼ਰਮਾ ਨੇ ਬਾਖੂਬੀ ਨਿਭਾਈ।

ਹਾਲ ਦੇ ਬਾਹਰ ਤਰਕਸ਼ੀਲਾਂ ਵੱਲੋਂ ਖਿੱਚ-ਭਰਪੂਰ ਪੋਸਟਰ ਪ੍ਰਦਰਸ਼ਨੀ ਲਗਾਈ ਗਈ, ਸੁਸਾਇਟੀ ਦੁਆਰਾ ਪ੍ਰਕਾਸ਼ਿਤ ਪੁਸਤਕਾਂ ਦੀ ਸਟਾਲ ਤੋਂ ਦਰਸ਼ਕਾਂ ਨੇ ਤਰਕਸ਼ੀਲ ਸਾਹਿਤ ਖਰੀਦਿਆ। ਰੁਚੀ ਰਾਮ ਸਾਹਨੀ ਮੈਮੋਰੀਅਲ ਟਰੱਸਟ ਦਾ ਇਹ ਸਰਾਹੁਣਯੋਗ ਉੱਦਮ ਤੇ ਸਫਲ ਸਮਾਗਮ ਸੀ।

ਅੰਕ ਨੰ: 11 ਤਰਕਸ਼ੀਲ/ਸਤੰਬਰ-ਅਕਤੂਬਰ'93 ਰਜਿ: ਨੰ: 35/AC/91-TL

### ਰੁਚੀ ਰਾਮ ਸਾਹਨੀ ਮੈਮੋਰੀਅਲ ਟਰੱਸਟ ਭਾਰਤ ਵੱਲੋਂ

# ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ.] ਦਾ ਸਨਮਾਨ

21 ਅਗਸਤ, 93 ਨੂੰ ਰੁਚੀ ਰਾਮ ਸਾਹਨੀ ਮੈਮੋਰੀਅਲ ਟਰੱਸਟ ਵੱਲੋਂ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਇੱਕ ਸਨਮਾਨ ਸਮਾਰੋਹ ਆਯੋਜਿਤ ਕੀਤਾ ਗਿਆ। ਜਿਸ ਵਿੱਚ ਸਨਮਾਨ ਲਈ ਇੱਕ ਵਿਅਕਤੀ ਵਜੋਂ ਵਿਗਿਆਨ ਲਈ ਦੇਸ਼ ਭਰ'ਚ ਕੰਮ ਕਰ ਰਹੇ ਸ਼੍ਰੀ ਅਰਵਿੰਦ ਗੁਪਤਾ ਤੇ ਸੰਸਥਾ ਵਜੋਂ ਵਿਗਿਆਨਕ ਸੋਚ ਦੇ ਪ੍ਰਚਾਰ ਲਈ ਯਤਨਸ਼ੀਲ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਚੁਣਿਆ ਗਿਆ। ਇਸ ਸਮਾਗਮ ਵਿੱਚ ਸਾਇੰਸ ਐਂਡ ਟੈਕਨਾਲੋਜੀ ਵਿਭਾਗ ਪੰਜਾਬ ਦੀ ਸੀਨੀਅਰ ਅਫਸਰ ਸ਼੍ਰੀ ਮਤੀ ਨੀਲਮ ਗੁਲਾਟੀ ਤੇ ਨੈਸ਼ਨਲ ਕੌਂਸਲ ਫਾਰ ਸਾਇੰਸ ਐਂਡ ਟੈਕਨਾਲੋਜੀ ਵਿਭਾਗ, ਨਵੀਂ ਦਿੱਲੀ ਦੇ ਸੰਯੁਕਤ ਸਲਾਹਕਾਰ ਡਾ, ਨਰਿੰਦਰ ਸਹਿਗਲ ਵਿਸ਼ੇਸ਼ ਰੂਪ ਵਿੱਚ ਪਹੁੰਚੇ ਹੋਏ ਸਨ।

ਸਮਾਗਮ ਦੇ ਆਰੰਭ ਵਿੱਚ ਸ਼੍ਰੀ ਅਰਵਿੰਦ ਗੁਪਤਾ ਨੇ ਵਿਗਿਆਨਕ ਨਿਯਮਾਂ ਤੇ ਆਧਾਰਿਤ ਕਾਗਜ-ਪੱਤਰਾਂ ਤੇ ਹੋਰ ਸਸਤੀਆਂ/ਵਾਧੂ ਵਸਤਾਂ ਤੋਂ ਬੱਚਿਆਂ ਲਈ ਖਿਲੌਣੇ ਬਣਾਉਣ, ਘਰੇਲੂ ਸਜਾਵਟ ਲਈ ਸਮਾਨ ਤਿਆਰ ਕਰਨ, ਦਿਲਕਸ਼ ਵਿਗਿਆਨਕ ਖੇਡਾਂ ਤਿਆਰ ਕਰਨ ਦੀ ਆਪਣੀ ਉੱਚ ਕੋਟੀ ਦੀ ਕਲਾ ਦਾ ਪ੍ਰਗਟਾਵਾ ਕੀਤਾ। ਲਗਭਗ ਡੇਢ ਘੰਟਾ ਉਹਨਾਂ ਦਰਸ਼ਕਾਂ ਦਾ ਭਰਪੂਰ ਮਨੋਰੰਜਨ ਕਰਦੇ ਹੋਏ ਵਿਗਿਆਨਕ ਨਿਯਮਾਂ ਤੇ ਆਧਾਰਿਤ ਖੇਡਾਂ ਬਨਾਉਣ ਦੇ ਵੱਖ-2 ਢੰਗ ਤਰੀਕਿਆਂ ਦਾ ਵਰਨਣ ਵੀ ਕੀਤਾ। ਉਹਨਾਂ ਵਿਗਿਆਨ ਦੀ ਸ਼ਕਤੀ ਦਾ ਅਹਿਸਾਸ ਕਰਨ ਤੇ ਇਸਨੂੰ ਜੀਵਨ ਵਿੱਚ ਸੁਚਾਰੂ ਢੰਗ ਨਾਲ ਵਰਤਣ ਦੀ ਲੋੜ ਤੇ ਜ਼ੋਰ ਦਿੱਤਾ। ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ] ਵੱਲੋਂ ਇਸ ਸਮਾਗਮ ਵਿੱਚ ਸੂਬਾਈ ਪ੍ਰਧਾਨ ਮਾਸਟਰ ਰਜਿੰਦਰ ਸਿੰਘ ਭਦੌੜ, ਜਨਰਲ ਸਕੱਤਰ ਸ਼੍ਰੀ ਗੁਰਚਰਨ ਖੇਮੋਆਣਾ ਤੋਂ ਇਲਾਵਾ ਅਸ਼ੋਕ ਕੁਮਾਰ, ਦਲਬੀਰ ਸਿੰਘ, ਖੁਸ਼ਵੰਤ ਬਰਗਾੜੀ, ਜੰਟਾ ਸਿੰਘ, ਬਿੱਟੂ ਰੂਪੇਵਾਲੀ, ਸੁਖਦੇਵ ਧੂਰੀ ਤੇ ਰਾਮ ਸਵਰਨ ਸਿੰਘ ਆਦਿ ਸੂਬਾ ਕਮੇਟੀ ਮੈਂਬਰਾਂ ਨੇ ਸ਼ਿਰਕਤ ਕੀਤੀ। ਦੋ ਮਾਸਿਕ ਮੈਗਜੀਨ 'ਤਰਕਸ਼ੀਲ' ਦੇ ਸੰਪਾਦਕ ਸ਼੍ਰੀ ਬਲਵਿੰਦਰ ਬਰਨਾਲਾ ਵੀ ਸਮਾਗਮ ਵਿੱਚ ਹਾਜਰ ਸਨ। ਤਰਕਸ਼ੀਲ ਸੁਸਾਇਟੀ ਵੱਲੋਂ ਰਾਮ ਸਵਰਨ, ਅਸ਼ੋਕ ਕੁਮਾਰ, ਜੰਟਾ ਸਿੰਘ, ਰਾਜ ਕੁਮਾਰ, ਗੁਰਚਰਨ ਖੇਮੋਆਣਾ ਤੇ ਅਧਾਰਿਤ ਪੰਜ ਮੈਂਬਰੀ ਟੀਮ ਨੇ ਲਗਭਗ ਇੱਕ ਘੰਟਾ ਦਿਲਚਸਪ ਮੈਜਿਕ ਸ਼ੋਅ ਪੇਸ਼ ਕੀਤਾ। ਜਿਸ ਦੌਰਾਨ ਵਹਿਮਾਂ, ਭਰਮਾਂ, ਅੰਧਵਿਸ਼ਵਾਸ਼ਾਂ, ਭੂਤਾਂ-ਪ੍ਰੇਤਾਂ ਤੇ ਸਮਾਜ'ਚ ਪ੍ਰਚਲਿਤ ਗਲਤ ਕਦਰਾਂ ਕੀਮਤਾਂ ਦੀ ਨਿਰਾਰਥਕਤਾ ਬਾਰੇ ਵਿਸਥਾਰ ਨਾਲ ਦੱਸਿਆ ਗਿਆ। ਜੋਤਸ਼ੀਆਂ ਦੇ ਫਰਾਡ, ਸਾਂਈ ਬਾਬੇ ਵਰਗਿਆਂ ਦੇ ਪਾਖੰਡਾਂ ਤੇ ਸੁਸਾਇਟੀ ਵੱਲੋਂ ਚਲਾਏ ਜਾ ਰਹੇ 'ਮਨੋਂ ਰੋਗ ਇਲਾਜ ਕੇਂਦਰਾਂ, ਬਾਰੇ ਵੀ ਦਰਸ਼ਕਾਂ ਨੂੰ ਭਰਪੂਰ ਜਾਣਕਾਰੀ ਦਿੱਤੀ ਗਈ। ਸ਼੍ਰੀ ਬਲਵਿੰਦਰ ਬਰਨਾਲਾ ਨੇ ਮਨੋਰੋਗਾਂ ਬਾਰੇ ਜਾਣਕਾਰੀ ਦਿੱਤੀ ਤੇ ਸੂਬਾਈਪ੍ਰਧਾਨ ਮਾਸਟਰ ਰਜਿੰਦਰ ਸਿੰਘ ਨੇ ਸੁਸਾਇਟੀ ਦੇ ਉਦੇਸ਼, ਕੰਮ-ਕਾਜ ਬਾਰੇ ਸਪੱਸ਼ਟ ਕੀਤਾ। ਉਨ੍ਹਾਂ ਸਮਾਗਮ'ਚ ਹਾਜਰ ਤਰਕਸ਼ੀਲ ਆਗੂਆਂ ਦੀ ਦਰਸ਼ਕਾਂ ਨਾਲ ਜਾਣ-ਪਹਿਚਾਣ ਕਰਵਾਉਂਦਿਆਂ ਜਾਦੂ-ਕਲਾ ਬਾਰੇ ਤਰਕਸ਼ੀਲਾਂ ਦਾ ਪੱਖ ਪੇਸ਼ ਕੀਤਾ। ਉਹਨਾਂ ਜਾਦੂ ਕਲਾ ਨੂੰ ਲੋਕ-ਹਿੱਤਾਂ ਲਈ ਵਰਤਣ ਦੀ ਲੋੜ ਤੇ ਜੋਰ ਦਿੱਤਾ।

ਸਮਾਗਮ ਦੇ ਦੂਸਰੇ ਦੌਰ ਵਿੱਚ ਡਾ. ਨਿਰਮਲ ਸਿੰਘ

(ਬਾਕੀ ਅੰਦਰ ਪੜ੍ਹੋ)

BOOK-POST

PRINTED MATTER

If Undelivered, Please Return to :

TARKSHEEL
Post Box No. 22
BARNALA-148101.

To..............................................

..............................................

..............................................